# ਚੰਡੀ ਦੀ ਵਾਰ

## ਸਟੀਕ



ਟੀਕਾਕਾਰ-
ਗਿਆਨੀ ਨਰੈਣ ਸਿੰਘ

10



ੴ ਸਤਿਗੁਰ ਪ੍ਰਸਾਦਿ॥



# ਚੰਡੀ ਦੀ ਵਾਰ

## ਸਟੀਕ

ਟੀਕਾਕਾਰ :

ਗਿਆਨੀ ਨਰੈਣ ਸਿੰਘ





ਪ੍ਰਕਾਸ਼ਕ :-

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

Chandi Di Vaar
Punjabi Translation by Giani Narain Singh

ISBN 81-7601-133-9
ਪੰਜਵੀ ਐਡੀਸ਼ਨ ਫਰਵਰੀ 2012
ਭੇਟਾ : 40-00





ਪ੍ਰਕਾਸ਼ਕ:
**ਭਾ: ਚਤਰ ਸਿੰਘ ਜੀਵਨ ਸਿੰਘ**
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)
ਫੋਨ : (0183) 2542346, 2547974 ਫੈਕਸ : 5017488
E-mail : csjssales@hotmail.com, csjspurchase@yahoo.com
csjsexports@vsnl.com,
Visit us at : www.csjs.com

(Printed in India)
*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : (0183) 2705003, 5095774*

# ਆਰੰਭਕ ਬਚਨ

ਵਾਰ ਸ੍ਰੀ ਭਗਉਤੀ ਜੀ ਕੀ (ਚੰਡੀ ਦੀ ਵਾਰ) ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਪੰਜਾਬੀ ਕਵਿਤਾ ਵਿਚ ਰਚੀ ਪ੍ਰਸਿੱਧ ਬਾਣੀ ਹੈ। ਇਹ ਬਾਣੀ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਪੁਰਾਤਨ ਸਿੰਘ ਖਾਸ ਕਰਕੇ ਨਿਹੰਗ ਸਿੰਘ, ਬੀਰ ਰਸ ਦਾ ਉਤਸ਼ਾਹ ਲੈਣ ਵਾਸਤੇ ਇਸ ਬਾਣੀ ਦਾ ਪਾਠ ਹਰ ਰੋਜ਼ ਕਰਦੇ ਸਨ। ਜੁਧਾਂ ਜੰਗਾਂ ਸਮੇਂ ਖਾਲਸੇ ਇਸ ਬਾਣੀ ਦਾ ਪਾਠ ਹਰ ਰੋਜ਼ ਕਰਦੇ ਸਨ। ਇਹ ਬਾਣੀ ਸਾਹਿਬਾਂ ਨੇ ਕਦੋਂ ਤੇ ਕਿਉਂ ਰਚੀ? ਇਸ ਬਾਰੇ ਇਤਿਹਾਸ ਵਿਚ ਇਉਂ ਵਰਨਣ ਮਿਲਦਾ ਹੈ:-

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਪਿਛੋਂ ਸ਼ਾਂਤੀ-ਪਸੰਦ ਸਿੱਖਾਂ ਵਿਚ ਬੜਾ ਰੋਹ ਜਾਗਿਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖਾਂ ਦੇ ਇਸ ਜੋਸ਼ ਨੂੰ ਜਥੇਬੰਦ ਕਰਕੇ ਭਗਤੀ ਤੇ ਸ਼ਕਤੀ ਨੂੰ ਜੋੜ ਦਿੱਤਾ। ਆਪ ਨੇ ਜ਼ੁਲਮ ਰਾਜ ਦਾ ਟਾਕਰਾ ਸ਼ਕਤੀ ਨਾਲ ਕਰਨ ਲਈ ਗੁਰਗੱਦੀ ਤੇ ਸੁਭਾਇਮਾਨ ਹੋਣ ਸਮੇਂ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕੀਤੀਆਂ ਤੇ ਸਿੱਖਾਂ ਨੂੰ ਸ਼ਸਤ੍ਰਧਾਰੀ ਹੋਣ ਦਾ ਹੁਕਮ ਦਿਤਾ। ਮੁਗਲ ਬਾਦਸ਼ਾਹ ਸ਼ਾਹਜਹਾਂ ਦੀਆਂ ਫੌਜਾਂ ਨਾਲ ਆਪ ਦੇ ਜੰਗ ਹੋਏ। ਇਸ ਤਰ੍ਹਾਂ ਸਿੱਖ ਪੰਥ ਵਿਚ ਪਹਿਲੀ ਵਾਰ ਭਗਤੀ ਤੇ ਸ਼ਕਤੀ ਦਾ ਸੁਮੇਲ ਹੋਇਆ।

ਔਰੰਗਜ਼ੇਬ ਦੇ ਰਾਜ ਸਮੇਂ ਮੁਗਲੀਆ ਹਕੂਮਤ ਵਲੋਂ ਹਿੰਦੂ ਪਰਜਾ, ਸ਼ੀਆ ਮੁਸਲਮਾਨਾਂ, ਸੂਫ਼ੀ ਫਕੀਰਾਂ ਤੇ ਸਰਮੱਦ ਜਿਹੇ ਬੇਗੁਨਾਹ ਸੰਤਾਂ ਨੂੰ ਕਤਲ ਕੀਤਾ ਗਿਆ। ਹਿੰਦੂਆਂ ਨੂੰ ਜ਼ਬਰਨ ਮੁਸਲਮਾਨ ਬਣਾਇਆ ਜਾਂਦਾ ਸੀ।

ਇਹਨਾਂ ਜ਼ੁਲਮਾਂ ਤੋਂ ਅਤਿਅੰਤ ਦੁਖੀ ਹੋ ਕੇ ਕਸ਼ਮੀਰੀ ਪੰਡਤਾਂ ਦਾ ਇਕ ਜੱਥਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ ਵਿਚ ਪੁਕਾਰ ਕਰਨ ਲਈ ਅਨੰਦਪੁਰ ਪਹੁੰਚਿਆ। ਸਤਿਗੁਰੂ ਜੀ ਨੇ ਪੰਡਤਾਂ ਤੋਂ ਉਹਨਾਂ ਦੇ ਦੁੱਖ ਸੁਣ ਕੇ ਆਪਣਾ ਸੀਸ ਬਲੀਦਾਨ ਦੇਣ ਦਾ ਫੈਸਲਾ ਕੀਤਾ। ਆਪ ਨੇ ੯ ਸਾਲ ਦੀ ਉਮਰ ਦੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜ਼ੁਲਮ ਰਾਜ ਮਿਟਾਉਣ ਦੀ ਜ਼ਿੰਮੇਂਵਾਰੀ ਸੌਂਪੀ ਅਤੇ ਆਪ ਦਿੱਲੀ ਜਾ ਕੇ ਸ਼ਹੀਦ ਹੋ ਗਏ।

ਗੁਰਗੱਦੀ ਤੇ ਸੁਭਾਇਮਾਨ ਹੋ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਬਾਬਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਮਾਰਗ ਪਰਚੱਲਤ ਕਰ ਦਿਤਾ। ਜਵਾਨਾਂ ਦੀ ਫੌਜੀ ਸਿਖਲਾਈ ਸ਼ੁਰੂ ਹੋ ਗਈ, ਕਿਲ੍ਹੇ ਉਸਾਰੇ ਗਏ। ਰਣਜੀਤ ਨਗਾਰੇ ਦੀ ਗੂੰਜ ਪਹਾੜਾਂ ਵਿਚ ਗੂੰਜਣ ਲੱਗੀ। ਕਿਲ੍ਹਿਆਂ ਤੇ ਕੇਸਰੀ ਨਿਸ਼ਾਨ ਲਹਿਰਾਉਣ ਲੱਗੇ। ਪਹਾੜੀ ਰਾਜਿਆਂ ਤੇ ਮੁਗਲ ਹਕੂਮਤ ਨੇ ਇਸ ਨਵੀਂ ਲਹਿਰ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਬਾਈਧਾਰ ਦੇ ਪਹਾੜੀ ਰਾਜਿਆਂ ਨੇ ਪਹਿਲੀ ਵਾਰ ਭੰਗਾਣੀ ਅਸਥਾਨ ਤੇ ਸਤਿਗੁਰੂ ਜੀ ਤੇ ਚੜ੍ਹਾਈ ਕਰਕੇ ਬੜੀ ਕਰਾਰੀ ਹਾਰ ਖਾਧੀ।



ਇਸ ਜੰਗ ਤੋਂ ਬਾਅਦ ਧਰਮ ਤੇ ਸੁਤੰਤਰਤਾ ਦੀ ਰਖਿਆ ਵਾਸਤੇ ਇਹ ਜ਼ਰੂਰੀ ਹੋ ਗਿਆ ਕਿ ਸ਼ਕਤੀ ਦੀ ਵਰਤੋਂ ਵਾਲਾ ਮਾਰਗ ਅਪਣਾਇਆ ਜਾਵੇ। ਉਸ ਸਮੇਂ ਦੇ ਹਾਲਾਤ ਨੂੰ ਚੰਗੀ ਤਰ੍ਹਾਂ ਵਿਚਾਰ ਕੇ ਸਤਿਗੁਰੂ ਜੀ ਨੇ ਆਪਣਾ ਉਦੇਸ਼ ਬਚਿੱਤ੍ਰ ਨਾਟਕ ਬਾਣੀ ਵਿਚ ਇਸ ਪ੍ਰਕਾਰ ਪ੍ਰਗਟ ਕੀਤਾ:-

*ਹਮ ਇਹ ਕਾਜ ਜਗਤ ਮੋ ਆਏ॥*
*ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥*
*ਦੁਸ਼ਟ ਦੋਖੀਯਨਿ ਪਕਰਿ ਪਛਾਰੋ॥*
*ਯਾਹੀ ਕਾਜ ਧਰਾ ਹਮ ਜਨਮੰ॥*
*ਸਮਝ ਲੇਹੁ ਸਾਧੂ ਸਭ ਮਨਮੰ॥*
*ਧਰਮ ਚਲਾਵਨ ਸੰਤ ਉਬਾਰਨ॥*
*ਦੁਸਟ ਸਭਨ ਕੋ ਮੂਲ ਉਪਾਰਨ॥*

ਉਪਰੋਕਤ ਉਦੇਸ਼ ਦੀ ਪੂਰਤੀ ਲਈ ਭਗਤੀ ਦੇ ਨਾਲ ਸ਼ਕਤੀ ਦੀ ਲੋੜ ਪ੍ਰਤੀਤ ਹੋਈ। 'ਧਰਮ ਚਲਾਵਨ' ਤੇ 'ਦੁਸਟ ਸਭਨ ਕੋ ਮੂਲ ਉਪਾਰਨ' ਲਈ ਤਲਵਾਰ ਉਠਾਉਣੀ ਜ਼ਰੂਰੀ ਹੋ ਗਈ।

ਸੰਸਾਰ ਵਿਚ ਇਕ ਅਦੁੱਤੀ ਕੌਮ ਸਾਜਣ ਲਈ ਸਤਿਗੁਰੂ ਜੀ ਨੇ ਸੰਮਤ ੧੭੫੬ ਦੀ ਵੈਸਾਖੀ ਤੇ ਹਜ਼ਾਰਾਂ ਸਿੱਖਾਂ ਦੇ ਭਰੇ ਦੀਵਾਨ ਵਿਚ ਪੰਜ ਸਿੱਖਾਂ ਤੋਂ ਸੀਸ ਭੇਟ ਲੈ ਕੇ ਪੰਜਾਂ ਪਿਆਰਿਆਂ ਦੀ ਚੋਣ ਕੀਤੀ। ਉਹਨਾਂ ਪੰਜਾਂ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ ਤੇ ਫਿਰ ਉਹਨਾਂ ਪਿਆਰਿਆਂ ਤੋਂ ਆਪ ਅੰਮ੍ਰਿਤ ਛਕਿਆ। ਸਤਿਗੁਰੂ ਜੀ ਨੇ ਸਿੱਖਾਂ ਨੂੰ ਨਵਾਂ ਰੂਪ ਦੇ ਕੇ ਸ਼ਸਤ੍ਰਧਾਰੀ ਸਿੰਘ ਸਜਾ ਕੇ 'ਸੰਤ ਸਿਪਾਹੀ' ਬਣਾ ਦਿੱਤਾ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸੂਰਮਿਆਂ ਵਿਚ ਜੰਗੀ ਸਪਿਰਟ ਤੇ ਉਤਸ਼ਾਹ ਭਰਨ ਲਈ ਅਕਾਲ ਤਖਤ ਦੀ ਹਜ਼ੂਰੀ ਵਿਚ ਉਹਨਾਂ ਨੂੰ ਢਾਡੀਆਂ ਤੋਂ ਸੂਰਬੀਰ ਰਾਜਿਆਂ ਤੇ ਧਰਮੀ ਯੋਧਿਆਂ ਦੀਆਂ ਵਾਰਾਂ ਸੁਣਵਾਇਆ ਕਰਦੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਸ ਮਰਿਆਦਾ ਨੂੰ ਚਾਲੂ ਕੀਤਾ। ਦਿਨ ਦੇ ਪਿਛਲੇ ਪਹਿਰ ਦੇ ਦੀਵਾਨ ਵਿਚ ਢਾਡੀ ਤੇ ਹੋਰ ਕਵੀ ਸਿੰਘਾਂ ਤੋਂ ਬੀਰ-ਰਸ ਕਵਿਤਾਵਾਂ ਸੁਣਵਾਉਂਦੇ ਸਨ। ਆਪ ਨੇ ਦਰਬਾਰ ਵਿਚ ੫੨ ਵਿਦਵਾਨ ਕਵੀ ਰੱਖੇ ਹੋਏ ਸਨ, ਜਿਨ੍ਹਾਂ ਤੋਂ ਆਪ ਪੁਰਾਤਨ ਸੰਸਕ੍ਰਿਤ ਤੇ ਗ੍ਰੰਥਾਂ ਨੂੰ ਬੜੀ ਸੁੰਦਰ ਤੇ ਸੁਖੈਨ ਭਾਸ਼ਾ ਵਿਚ ਅਨੁਵਾਦ ਕਰਵਾਉਂਦੇ ਸਨ, ਜਿਨ੍ਹਾਂ ਵਿਚ ਬਹਾਦਰ ਰਾਜਿਆਂ ਤੇ ਹੋਰ ਧਰਮੀ ਯੋਧਿਆਂ ਤੇ ਪ੍ਰਸੰਗ ਹੁੰਦੇ ਸਨ।

ਇਹਨਾਂ ਗ੍ਰੰਥਾਂ ਦੇ ਲਿਖਣ ਤੇ ਲਿਖਵਾਉਣ ਬਾਰੇ ਆਪ ਆਪਣਾ ਉਦੇਸ਼ ਇਸ ਤਰ੍ਹਾਂ ਦੱਸਦੇ ਹਨ:

***ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ॥***
***ਅਵਰ ਵਾਸਨਾ ਨਾਹਿ ਪ੍ਰਭ ਧਰਮ ਜੁਧ ਕੋ ਚਾਇ॥*** *(ਦਸਮ ਗ੍ਰੰਥ)*

ਕੇਵਲ ਧਰਮ-ਜੁਧ ਦੇ ਚਾਅ ਨੂੰ ਪੈਦਾ ਕਰਨ ਲਈ ਹੀ ਇਹ ਸਾਰਾ ਯਤਨ ਕੀਤਾ ਜਾਂਦਾ ਸੀ।

ਧਰਮ-ਜੁਧ ਦੇ ਉਤਸ਼ਾਹ ਤੇ ਚਾਅ ਨੂੰ ਪੈਦਾ ਰੱਖਣ ਲਈ ਆਪ ਵੀ

ਬੀਰ-ਰਸ ਬਾਣੀ ਉਚਾਰਦੇ ਸਨ। ਆਪ ਨੇ ਆਪਣੀ ਖਾਲਸਾ ਫੌਜ ਦੇ ਸਾਹਮਣੇ ਧਰਮ ਦਾ ਇਹ ਉਦੇਸ਼ ਰਖਿਆ:

*ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥*

*(ਦਸਮ ਗ੍ਰੰਥ)*

ਆਪ ਤਲਵਾਰ ਦੀ ਵਰਤੋਂ ਕਰਨ ਲਈ ਤਿਆਰ ਨਹੀਂ ਸਨ, ਪਰ ਸ਼ਾਂਤੀ ਦੇ ਸਾਰੇ ਉਪਾਅ ਨਾਕਾਮ ਹੋਣ ਤੇ ਆਪ ਨੂੰ ਮਜਬੂਰਨ ਸ਼ਕਤੀ ਦੀ ਵਰਤੋਂ ਵਾਲਾ ਮਾਰਗ ਅਪਨਾਉਣਾ ਪਿਆ। ਇਸ ਬਾਰੇ 'ਜ਼ਫਰਨਾਮਹ' ਵਿਚ ਸਤਿਗੁਰੂ ਜੀ ਲਿਖਦੇ ਹਨ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲ ਅਸਤੁ ਬੁਰਦਨ ਬ ਸ਼ਮਸ਼ੇਰ ਦਸਤ॥ ੨੨॥*

ਅਰਥਾਤ-ਜਦੋਂ ਸਾਰੇ ਹੀਲਿਆਂ-ਵਸੀਲਿਆਂ ਤੋਂ ਗੱਲ ਅੱਗੇ ਲੰਘ ਜਾਵੇ ਤਦ ਤਲਵਾਰ ਉਤੇ ਹੱਥ ਲੈ ਜਾਣਾ ਜਾਇਜ਼ ਹੈ।



ਸੰਸਕ੍ਰਿਤ ਦੇ 'ਮਾਰਕੰਡੇ ਪੁਰਾਣ' ਵਿਚ ਦੇਵੀ ਦੁਰਗਾ ਦੇ ਰਾਖਸ਼ਾਂ ਨਾਲ ਜੁਧਾਂ ਦਾ ਵਰਨਣ ਹੈ। ਸਤਿਗੁਰੂ ਜੀ ਨੇ ਇਸ ਬੀਰ-ਰਸੀ ਪ੍ਰਸੰਗ ਨੂੰ 'ਵਾਰ ਸ੍ਰੀ ਭਗਉਤੀ ਜੀ ਕੀ' (ਚੰਡੀ ਦੀ ਵਾਰ) ਦੇ ਨਾਂ ਹੇਠ ਪੰਜਾਬੀ ਕਵਿਤਾ ਵਿਚ ਲਿਖਿਆ। ਆਪ ਦੀ ਇਸ ਪੰਜਾਬੀ ਰਚਨਾ ਨੂੰ ਪੜ੍ਹ ਕੇ ਸੱਚ-ਮੁਚ ਕਾਇਰ ਮਨੁੱਖ ਦਾ ਖੂਨ ਵੀ ਖੌਲ ਉਠਦਾ ਹੈ ਤੇ ਉਸ ਵਿਚ ਧਰਮ-ਜੁਧ ਦਾ ਚਾਅ ਉਤਪੰਨ ਹੋ ਜਾਂਦਾ ਹੈ।

ਇਸ ਵਾਰ ਵਿਚ ਵਰਤੀ ਪੰਜਾਬੀ ਪੁਰਾਤਨ ਹੋ ਜਾਣ ਕਰਕੇ ਅੱਜ-ਕੱਲ੍ਹ ਉਸ ਦੇ ਸਮਝਣ ਵਿਚ ਕੁਛ ਔਖ ਪ੍ਰਤੀਤ ਹੁੰਦੀ ਹੈ, ਇਸ ਲਈ ਅਸਾਂ ਇਸ ਪ੍ਰਸਿੱਧ ਬਾਣੀ 'ਚੰਡੀ ਦੀ ਵਾਰ' ਦਾ ਟੀਕਾ ਸਰਲ ਤੇ ਸੁਖੈਨ ਪੰਜਾਬੀ ਵਾਰਤਕ ਵਿਚ ਕਰ ਦਿਤਾ ਹੈ।

ਆਸ ਹੈ ਪ੍ਰੇਮੀ ਜਨ ਇਸ ਦਾ ਪਾਠ ਤੇ ਅਰਥ ਭਾਵ ਵੀਚਾਰ ਕੇ ਆਪਣੇ ਮਨ ਵਿਚ ਧਰਮ ਜੁੱਧ ਦਾ ਉਤਸ਼ਾਹ ਪੈਦਾ ਕਰਨ ਦੀ ਪ੍ਰੇਰਨਾ ਲੈਣਗੇ।

*ਦਾਸ-ਟੀਕਾਕਾਰ*

ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਚੋਂ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਚਾਰੀ ਹੋਈ ਬਾਣੀ

## ਵਾਰ ਸ੍ਰੀ ਭਗਉਤੀ ਜੀ ਕੀ

# ਚੰਡੀ ਦੀ ਵਾਰ ਸਟੀਕ

**ੴ ਸ੍ਰੀ ਵਾਹਿਗੁਰੂ ਜੀ ਦੀ ਫ਼ਤਹ॥**



**ਸ੍ਰੀ *ਭਗਉਤੀ ਜੀ ਸਹਾਇ॥**

**ਵਾਰ ਸ੍ਰੀ **ਭਗਉਤੀ ਜੀ ਕੀ॥**

**ਪਾਤਸਾਹੀ ੧੦॥**

**ਪ੍ਰਿਥਮ ਭਗੌਤੀ ਸਿਮਰਿ ਕੈ**

**ਗੁਰ ਨਾਨਕ ਲਈਂ ਧਿਆਇ॥**

ਸਭ ਤੋਂ ਪਹਿਲਾਂ ਮੈਂ ਇਕ ਨਿਰੰਕਾਰ ਅਕਾਲ ਪੁਰਖ ਨੂੰ ਯਾਦ ਕਰਕੇ ਫਿਰ ਆਪਣੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਧਿਆਉਂਦਾ ਹਾਂ।

**ਫਿਰ ਅੰਗਦ ਗੁਰ ਤੇ ਅਮਰਦਾਸੁ**

---

*ਮਹਾਂ ਕਾਲ, ਤਲਵਾਰ, ਈਸ਼ਵਰ।

**ਪ੍ਰਭੂ ਦੀ ਅਸੀਸ ਤੇ ਅਨੰਤ ਸ਼ਕਤੀ ਤੇ ਦੁਰਗਾ।

## ਰਾਮਦਾਸੈ ਹੋਈਂ ਸਹਾਇ॥

ਇਸ ਤੋਂ ਬਾਅਦ ਮੈਂ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਤੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਸਿਮਰਦਾ ਹਾਂ, ਜੋ ਮੇਰੇ ਸਹਾਇਕ ਹੋਵਣ।

## ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ॥

ਫਿਰ ਮੈਂ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਜੀ ਤੇ ਸ੍ਰੀ ਗੁਰੂ ਹਰਿਰਾਏ ਜੀ ਨੂੰ ਯਾਦ ਕਰਦਾ ਹਾਂ।

## ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿਠੈ ਸਭਿ ਦੁਖਿ ਜਾਇ॥



ਫਿਰ ਮੈਂ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਅਰਾਧਦਾ ਹਾਂ, ਜਿਹਨਾਂ ਦੇ ਦਰਸ਼ਨ ਕਰਨ ਨਾਲ ਹੀ ਸਭ ਦੁਖ ਦੂਰ ਹੋ ਜਾਂਦੇ ਹਨ।

## ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ॥

ਮੈਂ ਇਸ ਤੋਂ ਪਿਛੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸਿਮਰਦਾ ਹਾਂ, ਜਿਨ੍ਹਾਂ ਦੇ ਸਿਮਰਨ ਕਰਨ ਨਾਲ ਮਨੁੱਖ ਨੂੰ ਨੌਂ ਨਿਧਾਂ (ਸਭ ਸੰਸਾਰਕ ਸੁਖ ਤੇ ਧਨ ਸੰਪਤੀ) ਪ੍ਰਾਪਤ ਹੋ ਜਾਂਦੀਆਂ ਹਨ।

## ਸਭ ਥਾਈਂ ਹੋਇ ਸਹਾਇ॥ ੧॥

ਸਰਬ ਸ਼ਕਤੀਮਾਨ ਅਕਾਲ ਪੁਰਖ ਤੇ ਸਭ ਸਤਿਗੁਰੂ ਸਾਹਿਬਾਨ ਦੇ ਚਰਨਾਂ ਵਿਚ ਮੇਰੀ ਅਰਦਾਸ ਹੈ ਕਿ ਉਹ ਮੇਰੀ ਸਹਾਇਤਾ ਕਰਨ, ਤਾਂਕਿ ਮੈਂ ਇਹ 'ਵਾਰ ਸ੍ਰੀ ਭਗਉਤੀ ਜੀ ਕੀ' ਨਿਰਵਿਘਨ ਸਮਾਪਤ ਕਰ ਸਕਾਂ॥ ੧॥

'ਵਾਰ ਸ੍ਰੀ ਭਗਉਤੀ ਜੀ ਕੀ' (ਚੰਡੀ ਦੀ ਵਾਰ) ਲਿਖਣੀ ਆਰੰਭ ਕਰਨ ਤੋਂ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਅਕਾਲ ਪੁਰਖ ਤੇ ਆਪਣੇ ਨੌਆਂ ਗੁਰੂ ਸਾਹਿਬਾਨ ਜੀ ਅੱਗੇ ਮੰਗਲਾਚਰਣ ਅਰਦਾਸ ਕਰਦੇ ਹਨ ਕਿ ਹੇ ਅਕਾਲ ਪੁਰਖ ਤੇ ਸਤਿਗੁਰੂ ਜੀ ! ਮੈਂ ਇਸ ਵਾਰ ਨੂੰ ਰਚਣ ਤੋਂ ਪਹਿਲਾਂ ਆਪ ਦੀ ਅਰਾਧਨਾ ਕਰਦਾ ਹਾਂ, ਆਪ ਮੇਰੀ ਸਹਾਇਤਾ ਕਰੋ ਤੇ ਬਲ ਬਖਸ਼ੋ, ਤਾਂਕਿ ਇਹ ਵਾਰ ਨਿਰਵਿਘਨ ਸੰਪੂਰਨ ਹੋਵੇ।

ਇਸ ਮੰਗਲਾਚਰਣ-ਅਰਦਾਸ ਤੋਂ ਬਾਅਦ ਅੱਗੇ ਸਤਿਗੁਰੂ ਜੀ ਦੂਜੀ ਪਉੜੀ ਵਿਚ ਪ੍ਰਭੂ ਦੀ ਮਹਿਮਾਂ ਕਰਕੇ ਵਾਰ ਦਾ ਆਰੰਭ ਕਰਦੇ ਹਨ:

## ਪਉੜੀ ॥

**ਖੰਡਾ ਪ੍ਰਿਥਮੈ ਸਾਜਿ ਕੈ**
**ਜਿਨ ਸਭ ਸੈਸਾਰੁ ਉਪਾਇਆ ॥**



ਪ੍ਰਭੂ ਨੇ ਸਭ ਤੋਂ ਪਹਿਲਾਂ ਆਪਣੀ ਮਾਇਆ (ਸ਼ਕਤੀ) ਨੂੰ ਰਚਿਆ ਤੇ ਉਸ ਤੋਂ ਪਿਛੋਂ ਸਾਰੇ ਜਗਤ ਨੂੰ ਉਤਪੰਨ ਕੀਤਾ।

**ਬ੍ਰਹਮਾ ਬਿਸਨ ਮਹੇਸ ਸਾਜਿ**
**ਕੁਦਰਤੀ ਦਾ ਖੇਲੁ ਰਚਾਇ ਬਣਾਇਆ ॥**

ਇਸ ਮਹਾਨ ਪ੍ਰਭੂ ਸੱਤਾ ਨੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਨੂੰ ਬਣਾ ਕੇ ਆਪਣੀ ਕੁਦਰਤ ਦੀ ਖੇਡ (ਇਸ ਸੰਸਾਰ) ਨੂੰ ਬਣਾਇਆ।

**ਸਿੰਧ ਪਰਬਤ ਮੇਦਨੀ**
**ਬਿਨੁ ਥੰਮਾ ਗਗਨਿ ਰਹਾਇਆ ॥**

ਫਿਰ ਸਮੁੰਦਰ, ਪਹਾੜ, ਧਰਤੀ ਆਦਿ ਉਤਪੰਨ ਕੀਤੇ ਤੇ ਬਿਨਾਂ ਥੰਮ੍ਹਾਂ ਤੋਂ ਇਹ ਅਕਾਸ਼ ਦਾ ਤੰਬੂ ਤਾਣ ਦਿਤਾ।

## ਸਿਰਜੇ ਦਾਨੋ ਦੇਵਤੇ
## ਤਿਨ ਅੰਦਰਿ ਬਾਦੁ ਰਚਾਇਆ॥

ਉਸ ਪ੍ਰਭੂ ਨੇ ਆਪਣੀ ਸੱਤਾ ਨਾਲ ਦੈਂਤਾਂ ਤੇ ਦੇਵਤਿਆਂ ਦੀ ਰਚਨਾ ਕੀਤੀ ਤੇ ਫਿਰ ਇਹਨਾਂ ਦੋਹਾਂ ਵਿਚ ਲੜਾਈ ਝਗੜਾ ਖੜਾ ਕਰ ਦਿਤਾ।

## ਤੈ ਹੀ ਦੁਰਗਾ ਸਾਜਿ ਕੈ
## ਦੈਤਾ ਦਾ ਨਾਸੁ ਕਰਾਇਆ॥

ਹੇ ਅਕਾਲ ਪੁਰਖ ! ਤੁਸਾਂ ਆਪ ਹੀ ਦੁਰਗਾ (ਦੇਵੀ) ਨੂੰ ਰਚਿਆ ਤੇ ਉਸ ਪਾਸੋਂ (ਦੁਖਦਾਈ) ਦੈਂਤਾਂ ਨੂੰ ਮਰਵਾਇਆ।

## ਤੈਥੋ ਹੀ ਬਲੁ ਰਾਮੁ ਲੈ
## ਨਾਲ ਬਾਣਾ ਦਹਸਿਰੁ ਘਾਇਆ॥

ਹੇ ਪ੍ਰਭੂ ! ਆਪ ਕੋਲੋਂ ਹੀ ਰਾਮਚੰਦਰ ਜੀ ਨੇ ਤਾਕਤ ਲੈ ਕੇ ਆਪਣੇ ਬਾਣਾਂ ਨਾਲ (ਦੁਸ਼ਟ) ਰਾਵਣ ਨੂੰ ਖਤਮ ਕੀਤਾ।

## ਤੈਥੋ ਹੀ ਬਲੁ ਕ੍ਰਿਸਨ ਲੈ
## ਕੰਸੁ ਕੇਸੀ ਪਕੜਿ ਗਿਰਾਇਆ॥

ਹੇ ਮਹਾਨ ਸ਼ਕਤੀ ! ਆਪ ਕੋਲੋਂ ਹੀ ਸ੍ਰੀ ਕ੍ਰਿਸ਼ਨ ਜੀ ਨੇ ਸ਼ਕਤੀ ਪ੍ਰਾਪਤ ਕਰਕੇ (ਜ਼ਾਲਮ) ਕੰਸ ਨੂੰ ਉਸ ਦੇ ਸਾਥੀ ਕੇਸੀ ਸਮੇਤ ਮਥਰਾ ਵਿਚ ਮਾਰਿਆ।

ਭਾਵ ਸ੍ਰੀ ਕ੍ਰਿਸ਼ਨ ਜੀ ਨੇ ਕੰਸ ਨੂੰ ਕੇਸਾਂ ਤੋਂ ਫੜ ਕੇ ਮਾਰ ਦਿੱਤਾ।

## ਬਡੇ ਬਡੇ ਮੁਨਿ ਦੇਵਤੇ
## ਕਈ ਜੁਗ ਤਿਨੀ ਤਨੁ ਤਾਇਆ॥

ਹੇ ਪਰਮਾਤਮਾ ! ਆਪ ਦਾ ਦਰਸ਼ਨ ਕਰਨ ਲਈ ਤੇ ਅੰਤ ਪਾਉਣ

ਲਈ ਬੜੇ-ਬੜੇ ਰਿਸ਼ੀਆਂ, ਮੁਨੀਆਂ ਤੇ ਦੇਵਤਿਆਂ ਨੇ ਕਈ ਜੁਗ ਬੜੀ ਕਠਨ ਤਪੱਸਿਆ ਕੀਤੀ।

**ਕਿਨੀ ਤੇਰਾ ਅੰਤੁ ਨ ਪਾਇਆ॥ ੨॥**

(ਪਰ) ਕੋਈ ਵੀ ਆਪ ਦਾ ਅੰਤ ਨਾ ਪਾ ਸਕਿਆ। (ਹੇ ਪ੍ਰਭੂ ! ਤੂੰ ਬੇਅੰਤ ਹੈਂ) ॥ ੨॥

**ਸਾਧੂ ਸਤਿਜੁਗੁ ਬੀਤਿਆ**
**ਅਧ ਸੀਲੀ ਤ੍ਰੇਤਾ ਆਇਆ॥**

ਸੱਚ ਦਾ ਜੁਗ, ਸਤਜੁਗ ਖਤਮ ਹੋ ਗਿਆ, ਤੇ ਸਤੋ-ਰਜੋ ਗੁਣ ਵਾਲਾ ਤਰੇਤਾ ਜੁਗ ਆਰੰਭ ਹੋ ਗਿਆ।

**ਨੱਚੀ ਕਲ ਸਰੋ ਸਰੀ**
**ਕਲ ਨਾਰਦ ਡਉਰੂ ਵਾਇਆ॥**



ਨਾਰਦ ਮੁਨੀ ਦੀ ਇਸਤ੍ਰੀ ਕਲ, ਕਲ੍ਹਾ-ਕਲੇਸ਼ ਸਭ ਦੇ ਸਿਰ ਤੇ ਸਵਾਰ ਹੋ ਕੇ ਨੱਚਣ ਲਗ ਪਈ ਤੇ ਨਾਰਦ ਮੁਨੀ ਨੇ ਇਸ ਨਾਚ ਨੂੰ ਤਿੱਖਾ ਕਰਨ ਲਈ ਆਪਣਾ ਡਉਰੂ ਵਜਾਇਆ, ਭਾਵ ਰਾਜੇ ਮਹਾਰਾਜੇ ਰਜੋ ਗੁਣ ਵਿਚ ਪਰਵਿਰਤ ਹੋ ਕੇ ਆਪੋ ਵਿਚ ਲੜਾਈਆਂ ਕਰਨ ਲਗ ਪਏ।

**ਅਭਿਮਾਨੁ ਉਤਾਰਨ ਦੇਵਤਿਆ**
**ਮਹਿਖਾਸੁਰ ਸੁੰਭ ਉਪਾਇਆ॥**

ਪ੍ਰਭੂ ਨੇ ਦੇਵਤਿਆਂ ਦੇ ਅਹੰਕਾਰ ਨੂੰ ਨਾਸ ਕਰਨ ਲਈ ਮਹਿਖਾਸੁਰ ਤੇ ਸੁੰਭ ਆਦਿ ਮਹਾਨ ਬਲੀ ਯੋਧੇ ਰਾਖਸ਼ਾਂ ਨੂੰ ਉਤਪੰਨ ਕੀਤਾ।

**ਜੀਤਿ ਲਏ ਤਿਨ ਦੇਵਤੇ**
**ਤਿਹੁ ਲੋਕੀ ਰਾਜੁ ਕਮਾਇਆ॥**

ਮਹਿਖਾਸੁਰ ਤੇ ਸੰਭੂ ਆਦਿ ਦੈਂਤਾਂ ਨੇ ਆਪਣੇ ਜ਼ੋਰ ਨਾਲ ਤਿੰਨਾਂ ਲੋਕਾਂ (ਸੁਰਗ ਲੋਕ, ਮਾਤ ਲੋਕ ਤੇ ਪਤਾਲ ਲੋਕ) ਨੂੰ ਜਿੱਤ ਲਿਆ ਤੇ ਦੇਵਤਿਆਂ ਨੂੰ ਆਪਣੇ ਅਧੀਨ ਕਰਕੇ ਸਾਰੀ ਸ੍ਰਿਸ਼ਟੀ ਤੇ ਆਪਣਾ ਰਾਜ ਕਾਇਮ ਕਰ ਲਿਆ।

**ਵੱਡਾ ਬੀਰੁ ਅਖਾਇ ਕੈ**

**ਸਿਰ ਉੱਪਰ ਛਤ੍ਰੁ ਫਿਰਾਇਆ॥**

(ਮਹਿਖਾਸੁਰ ਦੈਂਤ ਨੇ ਆਪਣੇ ਆਪ ਨੂੰ ਸੰਸਾਰ ਵਿਚ) ਸਭ ਤੋਂ ਵੱਡਾ ਸੂਰਬੀਰ ਸਦਵਾ ਕੇ ਤੇ ਚੱਕ੍ਰਵਰਤੀ ਰਾਜਾ ਬਣ ਕੇ ਆਪਣੇ ਸਿਰ ਤੇ ਛਤਰ ਝੁਲਾਇਆ।

**ਦਿੱਤਾ ਇੰਦ੍ਰ ਨਿਕਾਲ ਕੈ**

**ਤਿਨ ਗਿਰ ਕੈਲਾਸੁ ਤਕਾਇਆ॥**



ਉਸ ਨੇ ਇੰਦਰ ਦੇਵਤਾ ਨੂੰ ਸੁਰਗ ਵਿਚੋਂ ਕੱਢ ਦਿਤਾ ਤੇ ਉਹ ਸ਼ਿਵ ਜੀ ਦੇ ਨਿਵਾਸ ਅਸਥਾਨ (ਕੈਲਾਸ਼ ਪਰਬਤ ਵਿਚ) ਜਾ ਕੇ ਦਿਨ ਗੁਜ਼ਾਰਨ ਲੱਗਾ।

**ਡਰਿ ਕੈ ਹੱਥੋ ਦਾਨਵੀ**

**ਦਿਲ ਅੰਦਰਿ ਤ੍ਰਾਸ ਵਧਾਇਆ॥**

ਇੰਦਰ ਰਾਖਸ਼ਾਂ ਕੋਲੋਂ ਬਹੁਤ ਡਰ ਗਿਆ ਤੇ ਉਸ ਦੇ ਮਨ ਅੰਦਰ ਦੈਂਤਾਂ ਦਾ ਭੈ ਵਧ ਗਿਆ।

**ਪਾਸ ਦੁਰਗਾ ਦੇ ਇੰਦਰੁ ਆਇਆ॥ ੩॥**

ਮਹਿਖਾਸੁਰ ਕੋਲੋਂ ਸੁਰਗ ਲੋਕ ਦਾ ਰਾਜ ਖੁਹਾ ਕੇ ਇੰਦਰ ਰਾਖਸ਼ਾਂ ਕੋਲੋਂ ਬਚਣ ਲਈ ਦੁਰਗਾ (ਦੇਵੀ) ਦੀ ਸ਼ਰਨ ਵਿਚ ਆਇਆ॥ ੩॥

**ਪਉੜੀ॥**

**ਇਕ ਦਿਹਾੜੇ ਨ੍ਾਵਣ ਆਈ ਦੁਰਗ ਸਾਹ॥**

ਇਕ ਦਿਨ ਜਦੋਂ ਇਸ਼ਨਾਨ ਕਰਨ ਲਈ ਦੁਰਗਾ ਨਦੀ ਤੇ ਆਈ ਤਾਂ ਇੰਦਰ ਇਸ ਸਮੇਂ ਨੂੰ ਚੰਗਾ ਜਾਣ ਕੇ ਦੁਰਗਾ ਕੋਲ ਪਹੁੰਚਿਆ।

## ਇੰਦ੍ਰ ਬਿਰਥਾ ਸੁਣਾਈ ਅਪਣੇ ਹਾਲ ਦੀ॥

(ਸਭ ਦੇਵਤਿਆਂ ਨੂੰ ਆਪਣੇ ਨਾਲ ਲੈ ਕੇ)

ਇੰਦਰ ਨੇ ਆਪਣੇ ਸਿਰ ਬੀਤੀ ਸਾਰੀ ਦੁਖ ਦੀ ਕਹਾਣੀ ਦੁਰਗਾ (ਦੇਵੀ) ਨੂੰ ਸੁਣਾਈ।

## ਛੀਨ ਲਈ ਠਕੁਰਾਈ ਸਾਤੇ ਦਾਨਵੀ॥

ਇੰਦਰ ਨੇ ਬੇਨਤੀ ਕੀਤੀ ਕਿ ਹੇ ਮਾਤਾ ! ਰਾਖਸ਼ਾਂ ਨੇ ਆਪਣੇ ਬਲ ਨਾਲ ਸਾਥੋਂ ਸ੍ਵਰਗ ਲੋਕ ਦੀ ਪਾਤਸ਼ਾਹੀ ਖੋਹ ਲਈ ਹੈ (ਤੇ ਅਸੀਂ ਉਹਨਾਂ ਰਾਖਸ਼ਾਂ ਦੇ ਡਰ ਕਰਕੇ ਪਰਬਤਾਂ ਵਿਚ ਲੁਕੇ ਫਿਰਦੇ ਹਾਂ)।

## ਲੋਕੀ ਤਿਹੀ ਫਿਰਾਈ ਦੋਹੀ ਆਪਣੀ॥



ਇਹਨਾਂ ਰਾਖਸ਼ਾਂ ਨੇ ਤਿੰਨਾਂ ਲੋਕਾਂ ਵਿਚ ਆਪਣੇ ਨਾਂ ਦੀ ਦੁਹਾਈ ਫੇਰ ਦਿੱਤੀ ਹੈ ਭਾਵ ਉਹ ਸਾਰੇ ਸੰਸਾਰ ਦੇ ਚੱਕ੍ਰਵਰਤੀ ਰਾਜੇ ਬਣ ਕੇ ਰਾਜ ਕਰ ਰਹੇ ਹਨ।

## ਬੈਠੇ ਵਾਇ ਵਧਾਈ ਤੇ ਅਮਰਾਵਤੀ॥

ਉਹ ਰਾਖਸ਼ ਇਸ ਸਮੇਂ ਇੰਦਰਪੁਰੀ ਵਿਚ ਬੈਠੇ ਖੁਸ਼ੀਆਂ ਦੇ ਵਾਜੇ ਵਜਾ ਰਹੇ ਹਨ ਤੇ ਮੌਜਾਂ ਕਰ ਰਹੇ ਹਨ।

## ਦਿੱਤੇ ਦੇਵ ਭਜਾਈ ਸਭਨਾ ਰਾਕਸਾਂ॥

ਇਹਨਾਂ ਰਾਖਸ਼ਾਂ ਨੇ ਆਪਣੇ ਜ਼ੋਰ ਨਾਲ ਸਭ ਥਾਵਾਂ ਤੋਂ ਦੇਵਤਿਆਂ ਨੂੰ ਭਜਾ ਦਿੱਤਾ ਹੈ।

## ਕਿਨੈ ਨ ਜਿੱਤਾ ਜਾਈ ਮਹਖੇ ਦੈਤ ਨੂੰ॥

ਅਸਾਂ ਰਾਖਸ਼ਾਂ ਦਾ ਬਹੁਤ ਮੁਕਾਬਲਾ ਕੀਤਾ ਹੈ, ਪਰ ਮਹਿਖਾਸੁਰ ਦੈਂਤ

ਨੂੰ ਸਾਡੇ ਵਿਚੋਂ ਕੋਈ ਵੀ ਨਹੀਂ ਜਿੱਤ ਸਕਿਆ।

## ਤੇਰੀ ਸਾਮ ਤਕਾਈ ਦੇਵੀ ਦੁਰਗ ਸਾਹ॥ ੪॥

ਹੇ ਦੁਰਗਾ ਮਾਤਾ ! ਅਸੀਂ ਸਭ ਪਾਸਿਆਂ ਤੋਂ ਬੇਆਸ ਤੇ ਨਿਰਾਸ ਹੋ ਕੇ ਆਪ ਦੀ ਸ਼ਰਨ ਵਿਚ ਆਏ ਹਾਂ। ਤੁਸੀਂ ਹੀ ਇਸ ਸਮੇਂ ਸਾਡੀ ਸਹਾਇਤਾ ਕਰਨ ਦੇ ਸਮਰੱਥ ਹੋ॥ ੪॥

## ਪਉੜੀ॥

## ਦੁਰਗਾ ਬੈਣ ਸੁਣੰਦੀ ਹੱਸੀ ਹੜਹੜਾਇ॥

ਇੰਦਰ ਦੀ ਦੁਖ-ਭਰੀ ਵਾਰਤਾ ਸੁਣ ਕੇ ਦੁਰਗਾ ਖਿੜ-ਖਿੜਾ ਕੇ ਹੱਸ ਪਈ।

## ਓਹੀ ਸੀਹੁ ਮੰਗਾਇਆ ਰਾਖਸ ਭੱਖਣਾ॥



(ਫਿਰ ਦੁਰਗਾ ਬੜੇ ਕਰੋਧ ਨਾਲ ਭਰ ਗਈ ਤੇ ਉਸ ਨੇ) ਰਾਖਸ਼ਾਂ ਨੂੰ ਖਾਣ ਵਾਲਾ ਆਪਣਾ ਸ਼ੇਰ ਮੰਗਵਾਇਆ।

## ਚਿੰਤਾ ਕਰਹੁ ਨ ਕਾਈ ਦੇਵਾਂ ਨੂੰ ਆਖਿਆ॥

ਦੁਰਗਾ ਨੇ ਸਭ ਦੇਵਤਿਆਂ ਨੂੰ ਧੀਰਜ ਦਿੱਤੀ ਤੇ ਕਿਹਾ ਕਿ ਤੁਸੀਂ ਕੋਈ ਫਿਕਰ ਨਾ ਕਰੋ, (ਮੈਂ ਤੁਹਾਡਾ ਦੁਖ ਨਵਿਰਤ ਕਰਾਂਗੀ)।

## ਰੋਹ ਹੋਈ ਮਹਾ ਮਾਈ ਰਾਕਸਿ ਮਾਰਣੇ॥ ੫॥

(ਦੇਵਤਿਆਂ ਦੇ ਦੁਖ ਸੁਣ ਕੇ) ਦੁਰਗਾ ਮਾਤਾ ਬੜੇ ਰੋਹ (ਗੁੱਸੇ) ਵਿਚ ਭਰ ਗਈ ਤੇ ਉਸ ਨੇ ਰਾਖਸ਼ਾਂ ਨੂੰ ਨਾਸ ਕਰਨ ਦੀ ਤਿਆਰੀ ਕਰ ਲਈ॥ ੫॥

## ਦੋਹਰਾ॥

## ਰਾਕਸਿ ਆਏ ਰੋਹਲੇ ਖੇਤ ਭਿੜਨ ਕੇ ਚਾਇ॥
## ਲਸਕਨ ਤੇਗਾਂ ਬਰਛੀਆਂ ਸੂਰਜੁ ਨਦਰਿ ਨ ਪਾਇ॥ ੬॥

ਦੇਵਤਿਆਂ ਦੀ ਸਹਾਇਤਾ ਵਾਸਤੇ ਜੰਗ ਕਰਨ ਲਈ ਮੈਦਾਨ ਵਿਚ ਦੁਰਗਾ ਨੂੰ ਆਈ ਵੇਖ ਕੇ ਰਾਖਸ਼ ਵੀ ਬੜੇ ਗੁੱਸੇ ਦੇ ਭਰੇ ਹੋਏ ਲੜਨ ਲਈ ਮੈਦਾਨ ਵਿਚ ਆ ਗਏ। ਦੋਹਾਂ ਪਾਸਿਆਂ ਦੇ ਯੋਧਿਆਂ ਦੀਆਂ ਤਲਵਾਰਾਂ ਤੇ ਬਰਛੀਆਂ ਲਿਸ਼ਕ ਰਹੀਆਂ ਹਨ, ਜਿਹਨਾਂ ਦੀ ਚਮਕ ਕਰਕੇ ਸੂਰਜ ਨਜ਼ਰ ਨਹੀਂ ਸੀ ਆ ਰਿਹਾ॥ ੬॥

## ਪਉੜੀ॥

## ਦੁਹਾਂ ਕੰਧਾਰਾਂ ਮੁਹਿ ਜੁੜੇ
## ਢੋਲ ਸੰਖ ਨਗਾਰੇ ਬੱਜੇ॥

ਦੋਹਾਂ ਪਾਸਿਆਂ ਦੇ ਸੂਰਮੇ ਆਹਮੋ-ਸਾਹਮਣੇ ਆ ਡਟੇ ਤੇ ਢੋਲ, ਸੰਖ ਤੇ ਨਗਾਰੇ (ਮਾਰੂ ਵਾਜੇ) ਵੱਜਣ ਲਗ ਪਏ।

## ਰਾਕਸਿ ਆਏ ਰੋਹਲੇ ਤਰਵਾਰੀ ਬਖਤਰ ਸੱਜੇ॥



ਤਲਵਾਰਾਂ ਤੇ ਸੰਜੋਆਂ ਨਾਲ ਸਜੇ ਹੋਏ ਤੇ ਕਰੋਧ ਨਾਲ ਭਰੇ ਰਾਕਸ਼ ਜੰਗ ਲਈ ਰਣਭੂਮੀ ਵਿਚ ਆ ਗਏ।

## ਜੁੱਟੇ ਸਉਹੇ ਜੁੱਧ ਨੂੰ ਇਕ ਜਾਤ ਨ ਜਾਣਨ ਭੱਜੇ॥

ਇਹ ਜੋਧੇ ਸਨਮੁਖ ਹੋ ਕੇ ਜੁਧ ਕਰਨ ਲੱਗ ਪਏ। ਇਹ ਇਕ ਪੈਰ ਵੀ ਮੈਦਾਨ ਵਿਚੋਂ ਪਿਛੇ ਭੱਜਣਾ ਨਹੀਂ ਜਾਣਦੇ।

## ਖੇਤ ਅੰਦਰਿ ਜੋਧੇ ਗੱਜੇ॥ ੭॥

ਰਣ-ਭੂਮੀ ਵਿਚ ਸੂਰਮੇ (ਸ਼ੇਰ ਵਾਂਗੂੰ) ਗੱਜ ਰਹੇ ਹਨ॥ ੭॥

## ਪਉੜੀ॥

## ਜੰਗ ਮੁਸਾਫਾ ਬੱਜਿਆ ਰਣ ਘੁਰੇ ਨਗਾਰੇ ਚਾਵਲੇ॥

ਪਹਿਲਾਂ ਜੰਗ ਆਰੰਭ ਕਰਨ ਦਾ ਧੌਂਸਾ ਵੱਜਿਆ, ਫਿਰ ਸੂਰਮਿਆਂ ਨੂੰ

ਜੰਗ ਦਾ ਉਤਸ਼ਾਹ ਦੇਣ ਵਾਲੇ ਨਗਾਰੇ ਵੱਜੇ।

**ਝੂਲਨ ਨੇਜੇ ਬੈਰਕਾ ਨੀਸਾਣ ਲਸਨਿ ਲਸਾਵਲੇ॥**

ਸੂਰਮਿਆਂ ਦੇ ਨੇਜ਼ਿਆਂ ਅੱਗੇ ਬੱਧੀਆਂ ਝੰਡੀਆਂ ਝੂਲ ਰਹੀਆਂ ਹਨ ਤੇ ਦੋਹਾਂ ਪਾਸਿਆਂ ਦੇ ਝੰਡੇ ਲਿਸ਼ਕਾਂ ਮਾਰ ਰਹੇ ਹਨ।

**ਢੋਲ ਨਗਾਰੇ ਪਉਣ ਦੇ ਊਂਘਨ ਜਾਣ ਜਟਾਵਲੇ॥**

ਢੋਲਾਂ ਤੇ ਨਗਾਰਿਆਂ ਦੀ ਅਵਾਜ਼ ਸੁਣ ਕੇ ਯੋਧੇ ਇਉਂ ਮਸਤ ਹੋ ਰਹੇ ਹਨ, ਜਿਵੇਂ ਜਟਾਂ ਵਾਲੇ ਅਮਲੀ ਹਵਾ ਦੇ ਝੋਂਕਿਆਂ ਨਾਲ ਝੂਮਦੇ ਹਨ।

**ਦੁਰਗਾ ਦਾਨੋ ਡਹੇ ਰਣ**
**ਨਾਦ ਵੱਜਨ ਖੇਤ ਭੀਹਾਵਲੇ॥**

ਦੁਰਗਾ ਤੇ ਦੈਂਤ ਜੰਗ ਵਿਚ ਜੁੱਟ ਪਏ। ਸੂਰਮਿਆਂ ਨੂੰ ਜੋਸ਼ ਦਿਵਾਣ ਲਈ ਬੜੇ ਭਿਆਨਕ ਤੇ ਡਰਾਉਣੇ ਮਾਰੂ ਵਾਜੇ ਵੱਜ ਰਹੇ ਹਨ।



**ਬੀਰ ਪਰੋਤੇ ਬਰਛੀਏ ਜਣ ਡਾਲ ਚਮੁੱਟੇ ਆਵਲੇ॥**

ਸੂਰਮੇ ਬਰਛੀਆਂ ਨਾਲ ਇਉਂ ਪਰੋਤੇ ਹਨ, ਜਿਵੇਂ ਟਾਹਣੀਆਂ ਨਾਲ ਔਲੇ ਲੱਗੇ ਹੁੰਦੇ ਹਨ।

**ਇਕ ਵੱਢੇ ਤੇਗੀ ਤੜਫੀਅਨ**
**ਮਦ ਪੀਤੇ ਲੋਟਨਿ ਬਾਵਲੇ॥**

ਕਈ ਸੂਰਮੇ ਤਲਵਾਰਾਂ ਨਾਲ ਜ਼ਖਮੀ ਹੋਏ ਇਸ ਤਰ੍ਹਾਂ ਮੈਦਾਨ ਵਿਚ ਪਏ ਤੜਫ ਰਹੇ ਹਨ, ਜਿਵੇਂ ਸ਼ਰਾਬ ਪੀ ਕੇ ਮਸਤ ਹੋਏ ਸ਼ਰਾਬੀ ਧਰਤੀ ਤੇ ਡਿੱਗੇ ਲੋਟਣ-ਪੋਟਣ ਹੋ ਰਹੇ ਹੁੰਦੇ ਹਨ।

**ਇਕ ਚੁਣ ਚੁਣ ਝਾੜਉ ਕਢੀਅਨ**
**ਰੇਤ ਵਿਚੋਂ ਸੁਇਨਾ ਡਾਵਲੇ॥**

ਕਈ ਡਰਪੋਕ, ਜੋ ਜੰਗ ਤੋਂ ਡਰਦੇ ਝਾੜੀਆਂ ਓਹਲੇ ਲੁਕ ਗਏ ਹਨ, ਉਹਨਾਂ ਬੁਜ਼ਦਿਲਾਂ ਨੂੰ ਦੁਰਗਾ ਚੁਣ-ਚੁਣ ਕੇ ਬਾਹਰ ਕੱਢ ਰਹੀ ਹੈ, ਜਿਵੇਂ ਨਿਆਰੀਆ ਰੇਤ ਵਿਚੋਂ ਸੋਨੇ ਨੂੰ ਕੱਢ ਲੈਂਦਾ ਹੈ।

**ਗਦਾ ਤ੍ਰਿਸੂਲਾਂ ਬਰਛੀਆਂ**
**ਤੀਰ ਵੱਗਨ ਖਰੇ ਉਤਾਵਲੇ॥**

ਗਦਾ, ਤ੍ਰਿਸੂਲ, ਬਰਛੀਆਂ ਤੇ ਤੀਰ ਬੜੀ ਤੇਜ਼ੀ ਨਾਲ ਚੱਲ ਰਹੇ ਹਨ।

**ਜਣ ਡਸੇ ਭੁਜੰਗਮ ਸਾਵਲੇ॥**
**ਮਰ ਜਾਵਨ ਬੀਰ ਰੁਹਾਵਲੇ॥ ੮॥**

ਸ਼ਸਤ੍ਰਾਂ ਦੇ ਵਾਰਾਂ ਨਾਲ ਸੂਰਬੀਰ ਇਸ ਤਰ੍ਹਾਂ ਮਰ ਰਹੇ ਹਨ, ਜਿਵੇਂ ਉਹਨਾਂ ਨੂੰ ਕਾਲੇ ਜ਼ਹਿਰੀਲੇ ਸੱਪ ਡਸ ਰਹੇ ਹਨ। ਇਸ ਤਰ੍ਹਾਂ ਜ਼ਖਮੀ ਹੋ-ਹੋ ਬੜੇ ਰੋਹ ਵਾਲੇ ਸੂਰਮੇ ਖਤਮ ਹੋ ਰਹੇ ਹਨ॥ ੮॥



**ਪਉੜੀ॥**

**ਦੇਖਨ ਚੰਡ ਪ੍ਰਚੰਡ ਨੂੰ ਰਣ ਘੁਰੇ ਨਗਾਰੇ॥**

ਬੜੇ ਤੇਜ਼ ਪ੍ਰਕਾਸ਼ ਵਾਲੀ ਚੰਡਕਾ ਨੂੰ ਰਣਭੂਮੀ ਵਿਚ ਆਇਆਂ ਵੇਖ ਕੇ ਧੌਂਸੇ ਤੇ ਨਗਾਰੇ ਵੱਜਣ ਲਗ ਪਏ।

**ਧਾਏ ਰਾਕਸਿ ਰੋਹਲੇ ਚਉਗਿਰਦੋਂ ਭਾਰੇ॥**

ਬੜੇ ਰੋਹ ਵਿਚ ਭਰੇ ਹੋਏ ਰਾਖਸ਼ ਦੁਰਗਾ ਦੇ ਚੌਹੀਂ ਪਾਸੀਂ ਭੱਜ-ਭੱਜ ਕੇ ਆ ਰਹੇ ਹਨ।

**ਹੱਥੀ ਤੇਗਾਂ ਪਕੜਿ ਕੈ ਰਣ ਭਿੜੇ ਕਰਾਰੇ॥**

ਰਾਖਸ਼ ਹੱਥਾਂ ਵਿਚ ਤਲਵਾਰਾਂ ਫੜ ਕੇ ਬੜਾ ਘਮਸਾਨ ਦਾ ਜੁੱਧ ਕਰ ਰਹੇ ਹਨ।

## ਕਦੇ ਨ ਨੱਠੇ ਜੁੱਧ ਤੇ ਜੋਧੇ ਜੁਝਾਰੇ॥

ਉਹ ਰਾਖਸ਼ ਇਹੋ ਜਿਹੇ ਬਾਹਦਰ ਸੂਰਮੇ ਹਨ, ਜੋ ਜੰਗ ਵਿਚੋਂ ਪਿੱਠ ਦਿਖਾ ਕੇ ਕਦੇ ਵੀ ਨਹੀਂ ਨੱਠੇ।

## ਦਿਲ ਵਿਚ ਰੋਹ ਬਢਾਇ ਕੈ ਮਾਰਿ ਮਾਰਿ ਪੁਕਾਰੇ॥

ਰਾਖਸ਼ ਆਪਣੇ ਮਨ ਵਿਚ ਗੁੱਸਾ ਵਧਾ ਕੇ (ਲੜ ਰਹੇ ਹਨ) ਤੇ 'ਮਾਰ ਲੌ-ਮਾਰ ਲੌ' ਦਾ ਰੌਲਾ ਪਾ ਰਹੇ ਹਨ।

## ਮਾਰੇ ਚੰਡ ਪ੍ਰਚੰਡ ਨੈ ਬੀਰ ਖੇਤ ਉਤਾਰੇ॥

ਤੇਜਵਾਨ ਚੰਡਕਾ ਨੇ ਰਾਖਸ਼ਾਂ ਨੂੰ ਮਾਰ-ਮਾਰ ਕੇ ਇਉਂ ਲੋਥਾਂ ਦੇ ਢੇਰ ਲਾ ਦਿੱਤੇ, ਜਿਵੇਂ ਕਿਸਾਨ ਖੇਤ ਵਿਚ ਵਾਢੀ ਕਰਦਾ ਹੈ।

## ਮਾਰੇ ਜਾਪਨ ਬਿੱਜੁਲੀ ਸਿਰ ਭਾਰ ਮੁਨਾਰੇ॥ ੯॥



ਸੂਰਮੇ ਰਣਭੂਮੀ ਵਿਚ ਇਉਂ ਡਿੱਗੇ ਪਏ ਹਨ, ਜਿਵੇਂ ਬਿਜਲੀ ਨੇ ਵੱਡੇ-ਵੱਡੇ ਮੁਨਾਰਿਆਂ ਨੂੰ ਧਰਤੀ ਤੇ ਡੇਗਿਆ ਹੁੰਦਾ ਹੈ॥ ੯॥

## ਪਉੜੀ॥

## ਚੋਟ ਪਈ ਦਮਾਮੇ ਦਲਾਂ ਮੁਕਾਬਲਾ॥

ਜੰਗ ਦਾ ਧੌਂਸਾ ਵੱਜਿਆ ਤੇ ਦੋਹਾਂ ਪਾਸਿਆਂ ਦੀਆਂ ਫੌਜਾਂ ਦਾ ਟਾਕਰਾ ਸ਼ੁਰੂ ਹੋਇਆ।

## ਦੇਵੀ ਦਸਤ ਨਚਾਈ ਸੀਹਣਿ ਸਾਰ ਦੀ॥

ਫੌਜਾਂ ਦਾ ਭੇੜ ਹੁੰਦਾ ਵੇਖ ਕੇ ਦੇਵੀ ਦੁਰਗਾ ਨੇ ਆਪਣੇ ਹੱਥ ਵਾਲੀ ਫੌਲਾਦੀ ਤਲਵਾਰ ਨੂੰ ਘੁਮਾਇਆ।

## ਪੇਟ ਮਲੰਦੇ ਲਾਈ ਮਹਖੇ ਦੈਤ ਨੂੰ॥

ਦੁਰਗਾ ਨੇ ਬੜ੍ਹਕਾਂ ਮਾਰ ਰਹੇ ਮਹਿਖਾਸੁਰ ਦੈਂਤ ਦੇ ਢਿੱਡ ਵਿਚ

ਤਲਵਾਰ ਮਾਰੀ।

## ਗੁਰਦੇ ਆਂਦਾਂ ਖਾਈ ਨਾਲੇ ਰੁੱਕੜੇ॥

ਦੇਵੀ ਨੇ ਐਨੇ ਜ਼ੋਰ ਨਾਲ ਤਲਵਾਰ ਮਾਰੀ ਕਿ ਉਸ ਰਾਖਸ਼ ਦੇ ਗੁਰਦੇ ਆਂਦਰਾਂ ਤੇ ਪਸਲੀਆਂ ਚੀਰੀਆਂ ਗਈਆਂ।

## ਜੇਹੀ ਦਿਲ ਵਿਚ ਆਈ ਕਹੀ ਸੁਣਾਇ ਕੈ॥

ਦੁਰਗਾ ਦੀ ਚੱਲ ਰਹੀ ਤਲਵਾਰ ਦੀ ਜਿਹੋ ਜਿਹੀ ਸ਼ੋਭਾ (ਉਪਮਾ) ਮੇਰੇ ਮਨ ਵਿਚ ਆਈ ਹੈ, ਉਹ ਮੈਂ ਆਖ ਦਿਤੀ ਹੈ।

## ਚੋਟੀ ਜਾਣ ਦਿਖਾਈ ਤਾਰੇ ਧੂਮਕੇਤ॥ ੧੦॥

ਇਹ ਤਲਵਾਰ ਨਹੀਂ, ਸਗੋਂ ਇਉਂ ਜਾਣੋ ਕਿ ਇਹ ਬੋਦੀ ਵਾਲੇ ਤਾਰੇ ਨੇ ਆਪਣੀ ਚੋਟੀ (ਬੋਦੀ) ਵਿਖਾਈ ਹੈ॥ ੧੦॥



## ਪਉੜੀ॥

## ਚੋਟਾਂ ਪਵਨ ਨਗਾਰੇ ਅਣੀਆਂ ਜੁੱਟੀਆਂ॥

ਨਗਾਰਿਆਂ ਤੇ ਚੋਟਾਂ ਲਗਣ ਨਾਲ ਦੋਹਾਂ ਪਾਸਿਆਂ ਦੀਆਂ ਫੌਜਾਂ ਜੰਗ ਵਿਚ ਜੁੱਟ ਪਈਆਂ।

## ਧੂਹ ਲਈਆਂ ਤਰਵਾਰੀ ਦੇਵਾਂ ਦਾਨਵੀ॥

ਦੇਵਤਿਆਂ ਤੇ ਰਾਖਸ਼ਾਂ ਨੇ ਜੰਗ ਕਰਨ ਲਈ ਤਲਵਾਰਾਂ ਮਿਆਨਾਂ ਵਿਚੋਂ ਕੱਢ ਲਈਆਂ।

## ਵਾਹਨ ਵਾਰੋ ਵਾਰੀ ਸੂਰੇ ਸੰਘਰੇ॥

ਰਣਭੂਮੀ ਵਿਚ ਸੂਰਮੇ (ਆਹਮੋ ਸਾਹਮਣੇ ਹੋ ਕੇ) ਵਾਰੋ-ਵਾਰੀ ਤਲਵਾਰਾਂ ਚਲਾ ਰਹੇ ਹਨ।

## ਵਗੈ ਰੱਤੁ ਝੁਲਾਰੀ ਜਿਉ ਗੇਰੂ ਬਾਬਤ੍ਰਾ॥

ਲਹੂ ਦੀਆਂ ਝਲਾਰਾਂ (ਪ੍ਰਨਾਲੇ) ਇਉਂ ਵਗਦੀਆਂ ਹਨ, ਜਿਵੇਂ ਪਹਾੜਾਂ ਤੋਂ ਲਾਲ ਰੰਗ ਦਾ ਪਾਣੀ ਵਗਦਾ ਹੈ।

## ਦੇਖਨ ਬੈਠ ਅਟਾਰੀ ਨਾਰੀ ਰਾਕਸਾਂ॥

ਰਾਖਸ਼ਾਂ ਦੀਆਂ ਇਸਤਰੀਆਂ ਆਪਣੇ ਮਹਿਲਾਂ ਦੀਆਂ ਉੱਚੀਆਂ ਅਟਾਰੀਆਂ ਤੇ ਬੈਠ ਕੇ ਇਸ ਜੰਗ ਨੂੰ ਵੇਖ ਰਹੀਆ ਹਨ।

## ਪਾਈ ਧੂਮ ਸਵਾਰੀ ਦੁਰਗਾ ਦਾਨਵੀ॥ ੧੧॥

ਰਣਭੂਮੀ ਵਿਚ ਦੁਰਗਾ ਤੇ ਰਾਖਸ਼ਾਂ ਦੀਆਂ ਸਵਾਰੀਆਂ (ਰਥਾਂ ਤੇ ਘੋੜਿਆਂ) ਦਾ ਬਹੁਤ ਸ਼ੋਰ ਮੱਚ ਰਿਹਾ ਹੈ॥ ੧੧॥

## ਪਉੜੀ॥

## ਲੱਖ ਨਗਾਰੇ ਵੱਜਨ ਆਮ੍ਹੋ ਸਾਮ੍ਹਣੇ॥



ਰਣਭੂਮੀ ਵਿਚ ਆਹਮੋ ਸਾਹਮਣੇ ਦੋਹਾਂ ਪਾਸਿਆਂ ਤੋਂ ਲੱਖਾਂ ਧੌਂਸੇ ਵੱਜ ਰਹੇ ਹਨ।

## ਰਾਕਸ ਰਣੌਂ ਨ ਭੱਜਨ ਰੋਹੇ ਰੋਹਲੇ॥

ਰਾਖਸ਼ ਬੜੇ ਗੁੱਸੇ ਵਿਚ ਭਰੇ ਹੋਏ ਹਨ ਤੇ ਉਹ ਏਨੇ ਘਮਸਾਨ ਦਾ ਜੰਗ ਹੋਣ ਤੇ ਵੀ ਮੈਦਾਨ ਵਿਚ ਡਟੇ ਹੋਏ ਹਨ, ਕੋਈ ਵੀ ਕਾਇਰ ਬਣ ਕੇ ਜੰਗ ਵਿਚੋਂ ਭੱਜਣ ਦਾ ਨਾਂ ਨਹੀਂ ਲੈਂਦਾ।

## ਸੀਹਾਂ ਵਾਂਗੂ ਗੱਜਨ ਸਭੇ ਸੂਰਮੇ॥

(ਦੋਹਾਂ ਪਾਸਿਆਂ ਤੋਂ) ਸੂਰਮੇ ਸ਼ੇਰਾਂ ਵਾਂਗੂੰ ਗੱਜ ਰਹੇ ਹਨ।

## ਤਣਿ ਤਣਿ ਕੈਬਰ ਛੱਡਨ ਦੁਰਗਾ ਸਾਮ੍ਹਣੇ॥ ੧੨॥

ਰਾਖਸ਼ ਖਿੱਚ-ਖਿੱਚ ਕੇ ਦੁਰਗਾ ਵਲ ਤੀਰ ਛੱਡ ਰਹੇ ਹਨ॥ ੧੨॥

## ਪਉੜੀ॥

### ਘੁਰੇ ਨਗਾਰੇ ਦੋਹਰੇ ਰਣ ਸੰਗਲੀਆਲੇ॥

ਰਣਭੂਮੀ ਵਿਚ ਦੋਹਰੇ ਸੰਗਲਾਂ ਵਾਲੇ ਧੌਂਸੇ ਵੱਜ ਰਹੇ ਹਨ।

### ਧੂੜਿ ਲਪੇਟੇ ਧੂਹਰੇ ਸਿਰਦਾਰ ਜਟਾਲੇ॥

ਰਾਖਸ਼ਾਂ ਤੇ ਜਟਾਂ ਵਾਲੇ ਸਰਦਾਰ ਧੂੜ ਨਾਲ ਲੱਥ-ਪੱਥ ਹੋਏ-ਹੋਏ ਹਨ।

### ਉੱਖਲੀਆਂ ਨਾਸਾਂ ਜਿਨਾਂ ਮੁਹਿ ਜਾਪਨ ਆਲੇ॥

ਉਹਨਾਂ ਰਾਖਸ਼ਾਂ ਦੀਆਂ ਨਾਸਾਂ ਇਉਂ ਲੱਗਦੀਆਂ ਹਨ, ਜਿਵੇਂ ਉੱਖਲੀਆਂ ਹੁੰਦੀਆਂ ਹਨ ਤੇ ਮੂੰਹ ਆਲਿਆਂ ਵਰਗੇ ਹਨ। (ਇਹੋ ਜਿਹੀਆਂ ਡਰਾਉਣੀਆਂ ਸ਼ਕਲਾਂ ਵਾਲੇ ਉਹ ਰਾਖਸ਼ ਹਨ)।

### ਧਾਏ ਦੇਵੀ ਸਾਹਮਣੇ ਬੀਰ ਮੁੱਛਲੀਆਲੇ॥



ਬੜੀਆਂ-ਬੜੀਆਂ ਮੁੱਛਾਂ ਵਾਲੇ ਸੂਰਬੀਰ ਰਾਖਸ਼ ਜੰਗ ਕਰਨ ਲਈ ਦੁਰਗਾ ਦੇ ਸਾਹਮਣੇ ਆਏ।

### ਸੁਰਪਤ ਜੇਹੇ ਲੜ ਹਟੇ ਬੀਰ ਟਲੇ ਨ ਟਾਲੇ॥

ਉਹ ਇਹੋ ਜਿਹੇ ਬਲਵਾਨ ਸੂਰਮੇ ਹਨ, ਜਿਨ੍ਹਾਂ ਕੋਲੋਂ ਇੰਦਰ ਵੀ ਹਾਰ ਮੰਨ ਚੁਕਾ ਹੈ, ਉਹ ਕਿਸੇ ਦੇ ਹਟਾਇਆਂ ਪਿਛੇ ਨਹੀਂ ਹਟਦੇ।

### ਗੱਜੇ ਦੁਰਗਾ ਘੇਰਿ ਕੈ ਜਣੁ ਘਣੀਅਰ ਕਾਲੇ॥ ੧੩॥

ਉਹ ਰਾਖਸ਼ ਦੁਰਗਾ ਨੂੰ ਘੇਰ ਕੇ ਇਉਂ ਗੱਜ ਰਹੇ ਹਨ, ਜਿਵੇਂ (ਸਾਵਣ ਦੇ) ਕਾਲੇ ਬੱਦਲ ਗੱਜਦੇ ਹਨ॥ ੧੩॥

## ਪਉੜੀ॥

### ਚੋਟ ਪਈ ਖਰਚਾਮੀ ਦਲਾਂ ਮੁਕਾਬਲਾ॥

ਖੋਤੇ ਦੇ ਚੰਮ ਨਾਲ ਮੜ੍ਹੇ ਧੌਂਸਿਆਂ ਤੇ ਚੋਟਾਂ ਪਈਆਂ ਤੇ ਦੋਹਾਂ ਪਾਸਿਆਂ ਦੀਆਂ ਫੌਜਾਂ ਦਾ ਟਾਕਰਾ ਸ਼ੁਰੂ ਹੋ ਗਿਆ।

**ਘੇਰ ਲਈ ਵਰਿਆਮੀ ਦੁਰਗਾ ਆਇ ਕੈ॥**

ਬਹਾਦਰ ਰਾਖਸ਼ਾਂ ਨੇ ਦੁਰਗਾ ਨੂੰ (ਚੌਹਾਂ ਪਾਸਿਆਂ ਤੋਂ) ਘੇਰੇ ਵਿਚ ਲੈ ਲਿਆ।

**ਰਾਕਸ ਵਡੇ ਅਲਾਮੀ ਭੱਜ ਨ ਜਾਣਦੇ॥**

ਇਹ ਰਾਖਸ਼ ਜੰਗ ਦੇ ਬੜੇ ਤਜਰਬਾਕਾਰ ਤੇ ਸਿਆਣੇ ਹਨ। (ਇਹ ਜੰਗ ਵਿਚੋਂ ਪਿੱਠ ਦੇ ਕੇ) ਨੱਸਣਾ ਤਾਂ ਜਾਣਦੇ ਹੀ ਨਹੀਂ।

**ਅੰਤ ਹੋਏ ਸੁਰਗਾਮੀ ਮਾਰੇ ਦੇਵਤਾ॥ ੧੪॥**

ਦੇਵੀ ਨੇ ਐਨਾ ਘਮਸਾਨ ਦਾ ਜੁੱਧ ਕੀਤਾ ਤੇ ਰਾਖਸ਼ਾਂ ਨੂੰ ਐਨੀ ਮਾਰ ਮਾਰੀ ਕਿ ਉਹ ਮਰ-ਮਰ ਕੇ ਸੁਰਗ ਨੂੰ ਜਾਣ ਲੱਗੇ॥ ੧੪॥



**ਪਉੜੀ॥**

**ਅਗਣਤ ਘੁਰੇ ਨਗਾਰੇ ਦਲਾਂ ਭਿੜੰਦਿਆਂ॥**

ਦੋਹਾਂ ਪਾਸਿਆਂ ਦੀਆਂ ਫੌਜਾਂ ਦੇ ਭਿੜ ਰਹੇ (ਸੂਰਮਿਆਂ ਨੂੰ ਜੋਸ਼ ਦੇਣ ਲਈ) ਬੇਅੰਤ ਨਗਾਰੇ ਵੱਜ ਰਹੇ ਹਨ।

**ਪਾਏ ਮਹਖਲ ਭਾਰੇ ਦੇਵਾਂ ਦਾਨਵਾਂ॥**

ਦੇਵਤਿਆਂ ਤੇ ਰਾਖਸ਼ਾਂ ਵਿਚ ਝੋਟਿਆਂ ਦੇ ਭੇੜ ਵਰਗਾ ਜੁੱਧ ਹੋਣ ਲੱਗਾ।

**ਵਾਹਨ ਫੱਟ ਕਰਾਰੇ ਰਾਕਸਿ ਰੋਹਲੇ॥**

ਕਰੋਧ ਨਾਲ ਭਰੇ ਰਾਖਸ਼ ਬੜੀਆਂ ਸਖਤ ਚੋਟਾਂ ਲਾ ਰਹੇ ਹਨ।

**ਜਾਪਨ ਤੇਗੀ ਆਰੇ ਮਿਆਨੋ ਧੂਹੀਆਂ॥**

ਮਿਆਨਾਂ ਵਿਚੋਂ ਨਿਕਲੀਆਂ ਤਲਵਾਰਾਂ ਆਰਿਆਂ ਵਾਂਗੂੰ ਲਗਦੀਆਂ ਹਨ।

## ਜੋਧੇ ਵਡੇ ਮੁਨਾਰੇ ਜਾਪਨ ਖੇਤ ਵਿਚਿ॥

ਰਣਭੂਮੀ ਵਿਚ ਇਹੋ ਜਿਹੇ ਕੱਦਾਵਰ ਸੂਰਮੇ ਭਿੜ ਰਹੇ ਦਿਸਦੇ ਹਨ, ਜਿਵੇਂ ਵੱਡੇ-ਵੱਡੇ ਮੁਨਾਰੇ ਹੁੰਦੇ ਹਨ।

## ਦੇਵੀ ਆਪ ਸਵਾਰੇ ਪੱਬਾਂ ਜਵੇਹਣੇ॥

ਪਰਬਤਾਂ ਵਰਗੇ ਉੱਚੇ ਰਾਖਸ਼ਾਂ ਨੂੰ ਦੇਵੀ ਦੁਰਗਾ ਨੇ ਆਪਣੀ ਹੱਥੀਂ ਮਾਰਿਆ ਤੇ (ਉਹਨਾਂ ਦਾ ਜਨਮ) ਸਵਾਰਿਆ।

## ਕਦੇ ਨ ਆਖਣ ਹਾਰੇ ਧਾਵਣ ਸਾਮ੍ਹਣੇ॥

ਇਹੋ ਜਿਹੇ ਬਹਾਦਰ ਰਾਖਸ਼ ਜੰਗ ਕਰਨ ਲਈ ਦੇਵੀ ਦੇ ਸਾਹਮਣੇ ਆਏ, ਜਿਹਨਾਂ ਨੇ ਕਦੀ ਹਾਰ ਨਹੀਂ ਮੰਨੀ।

## ਦੁਰਗਾ ਸਭ ਸੰਘਾਰੇ ਰਾਕਸਿ ਖੜਗ ਲੈ॥ ੧੫॥

ਦੁਰਗਾ ਨੇ ਹੱਥ ਵਿਚ ਭਾਰੀ ਖੜਗ ਲੈ ਕੇ ਸਭ ਰਾਖਸ਼ਾਂ ਨੂੰ ਖਤਮ ਕਰ ਦਿੱਤਾ॥ ੧੫॥



## ਪਉੜੀ॥

## ਉੱਮਲ ਲੱਥੇ ਜੋਧੇ ਮਾਰੂ ਬੱਜਿਆ॥

ਜਦੋਂ ਰਣਭੂਮੀ ਵਿਚ ਜੰਗ ਦਾ ਮਾਰੂ ਵਾਜਾ ਵੱਜਿਆ, ਤਦੋਂ ਸੂਰਮੇ ਬੜੇ ਉਤਸ਼ਾਹ ਨਾਲ ਜੰਗ ਕਰਨ ਲਈ ਮੈਦਾਨ ਵਿਚ ਨਿਕਲ ਆਏ।

## ਬੱਦਲ ਜਿਉ ਮਹਿਖਾਸੁਰ ਰਣ ਵਿਚਿ ਗੱਜਿਆ॥

ਬੜਾ ਬਲੀ ਜੋਧਾ ਮਹਿਖਾਸੁਰ ਦੈਂਤ ਰਣਭੂਮੀ ਵਿਚ ਆ ਕੇ ਬੱਦਲ ਵਾਂਗੂੰ ਗੱਜਣ ਲੱਗਾ (ਤੇ ਕਹਿਣ ਲੱਗਾ-)

## ਇੰਦਰ ਜੇਹਾ ਜੋਧਾ ਮੈਥਉ ਭੱਜਿਆ

ਇੰਦਰ ਵਰਗਾ ਸੂਰਮਾ ਮੇਰੇ ਕੋਲੋਂ ਹਾਰ ਖਾ ਕੇ ਭੱਜ ਗਿਆ ਹੈ।

**ਕਉਣੁ ਵਿਚਾਰੀ ਦੁਰਗਾ ਜਿਨ ਰਣੁ ਸੱਜਿਆ॥ ੧੬॥**

ਇਹ ਨਿਮਾਣੀ ਦੁਰਗਾ ਮੇਰੇ ਸਾਹਮਣੇ ਕੀ ਹੈ, ਜਿਹੜੀ ਮੇਰੇ ਨਾਲ ਜੰਗ ਕਰਨ ਮੈਦਾਨ ਵਿਚ ਆਈ ਹੈ ?॥ ੧੬॥

**ਵੱਜੇ ਢੋਲ ਨਗਾਰੇ ਦਲਾਂ ਮੁਕਾਬਲਾ॥**

ਰਣਭੂਮੀ ਵਿਚ ਸੂਰਮਿਆਂ ਨੂੰ ਉਤਸ਼ਾਹ ਦੇਣ ਲਈ ਢੋਲ ਤੇ ਨਗਾਰੇ ਵੱਜਣ ਲੱਗੇ ਤੇ ਫੌਜਾਂ ਦਾ ਭੇੜ ਸ਼ੁਰੂ ਹੋ ਗਿਆ।

**ਤੀਰ ਫਿਰੈ ਰੈਬਾਰੇ ਆਮ੍ਹੋ ਸਾਮ੍ਹਣੇ॥**

ਆਹਮੋ ਸਾਹਮਣੇ ਸੂਰਮਿਆਂ ਦੇ ਚੱਲ ਰਹੇ ਤੀਰ ਇਉਂ ਜਾਪਦੇ ਹਨ, ਜਿਵੇਂ ਉਹ ਇਹਨਾਂ ਦੀ ਅਗਵਾਈ ਕਰ ਰਹੇ ਹਨ।

**ਅਗਣਤ ਬੀਰ ਸੰਘਾਰੇ ਲਗਦੀ ਕੈਬਰੀ॥**

ਇਹਨਾਂ ਚੱਲ ਰਹੇ ਤੀਰਾਂ ਦੀ ਮਾਰ ਨਾਲ ਬੇਸ਼ੁਮਾਰ ਸੂਰਮੇ ਮਰ ਰਹੇ ਹਨ।



**ਡਿੱਗੇ ਜਾਣਿ ਮੁਨਾਰੇ ਮਾਰੇ ਬਿੱਜੁ ਦੇ॥**

ਬੜੇ-ਬੜੇ ਸਰੀਰਾਂ ਵਾਲੇ ਸੂਰਮੇ ਇਉਂ ਮੈਦਾਨ ਵਿਚ ਡਿੱਗੇ ਪਏ ਹਨ, ਮਾਨੋਂ ਬਿਜਲੀ ਦੇ ਪੈਣ ਨਾਲ ਵੱਡੇ-ਵੱਡੇ ਬੁਰਜ ਢੱਠ ਪਏ ਹਨ।

**ਖੁੱਲੀ ਵਾਲੀ ਦੈਤ ਅਹਾੜੇ ਸਭੇ ਸੂਰਮੇ॥**

ਖੁਲ੍ਹੇ ਵਾਲਾਂ ਵਾਲੇ ਰਾਕਸ਼ (ਝੋਟਿਆਂ ਵਾਂਗੂ ਅਰੜਾ) ਰਹੇ ਹਨ, ਹਾਲ-ਪਾਹਰਿਆ ਕਰਕੇ ਖੌਰੂ ਪਾ ਰਹੇ ਹਨ।

**ਸੁੱਤੇ ਜਾਨ ਜਟਾਲੇ ਭੰਗਾਂ ਖਾਇ ਕੈ॥ ੧੭॥**

ਮੈਦਾਨ ਵਿਚ ਮਰੇ ਪਏ ਸੂਰਮੇ ਇਉਂ ਲਗਦੇ ਹਨ ਜਿਵੇਂ ਜਟਾਂ ਵਾਲੇ ਸਾਧੂ ਭੰਗਾਂ ਪੀ ਕੇ ਲੰਮੇ ਪਏ ਹੋਣ॥ ੧੭॥

# ਪਉੜੀ ॥

## ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲਿ ਧਉਸਾ ਭਾਰੀ॥

ਜੰਗ ਕਰਨ ਲਈ ਦੋਹਾਂ ਪਾਸਿਆਂ ਦੀਆਂ ਫੌਜਾਂ ਆਹਮੋ ਸਾਹਮਣੇ ਆ ਗਈਆਂ ਤੇ ਬੜੇ ਵੱਡੇ-ਵੱਡੇ ਨਗਾਰੇ ਵੱਜਣ ਲੱਗੇ।

## ਕੜਕ ਉਠਿਆ ਫਉਜ ਤੇ ਵਡਾ ਅਹੰਕਾਰੀ॥

ਬੜਾ ਹੰਕਾਰੀ ਮਹਿਖਾਸੁਰ ਦੈਂਤ ਫੌਜਾਂ ਸਾਹਮਣੇ ਆ ਕੇ ਬੜੇ ਜ਼ੋਰ ਨਾਲ ਕੜਕਿਆ, ਜਿਵੇਂ ਬੱਦਲ ਗੱਜਦਾ ਹੈ।

## ਲੈ ਕੈ ਚਲਿਆ ਸੂਰਮੇ ਨਾਲਿ ਵਡੇ ਹਜਾਰੀ॥

ਉਹ ਆਪਣੇ ਨਾਲ ਹਜ਼ਾਰਾਂ ਬਹਾਦਰ ਯੋਧੇ ਲੈ ਕੇ ਰਣਭੂਮੀ ਵਲ ਤੁਰਿਆ।



## ਮਿਆਨੋ ਖੰਡਾ ਧੂਹਿਆ ਮਹਖਾਸੁਰ ਭਾਰੀ॥

ਦੁਰਗਾ ਨਾਲ ਜੰਗ ਕਰਨ ਲਈ ਮਹਿਖਾਸੁਰ ਦੈਂਤ ਨੇ ਬੜਾ ਵੱਡਾ ਖੰਡਾ ਮਿਆਨ ਵਿਚੋਂ ਕੱਢ ਕੇ ਆਪਣੇ ਹੱਥ ਵਿਚ ਫੜ ਲਿਆ।

## ਉੱਮਲ ਲੱਥੇ ਸੂਰਮੇ ਮਾਰ ਮਚੀ ਕਰਾਰੀ॥

ਜੰਗ ਕਰਨ ਲਈ ਸੂਰਮੇ ਬੜੇ ਉਤਸ਼ਾਹ ਨਾਲ ਮੈਦਾਨ ਵਿਚ ਨਿਕਲ ਆਏ ਤੇ ਬੜਾ ਭਿਆਨਕ ਯੁੱਧ ਹੋਣ ਲੱਗਾ।

## ਜਾਪੇ ਚੱਲੇ ਰਤ ਦੇ ਸਲਲੇ ਜਟਧਾਰੀ॥ ੧੮॥

ਸੂਰਮਿਆਂ ਦੇ ਸਰੀਰਾਂ ਵਿਚੋਂ ਨਿਕਲ ਰਿਹਾ ਖ਼ੂਨ ਇਉਂ ਜਾਪਦਾ ਹੈ ਜਿਵੇਂ ਸ਼ਿਵ ਜੀ ਦੀਆਂ ਜਟਾਂ ਵਿਚੋਂ ਗੰਗਾ ਨਿਕਲ ਕੇ ਵਗ ਰਹੀ ਹੈ॥ ੧੮॥

## ਪਉੜੀ॥

## ਸੱਟ ਪਈ ਜਮਧਾਣੀ ਦਲਾਂ ਮੁਕਾਬਲਾ॥

ਜਮ ਦੇ ਵਾਹਨ (ਝੋਟੇ) ਦੀ ਖੱਲ ਨਾਲ ਮੜ੍ਹੇ ਹੋਏ ਧੌਂਸੇ ਤੇ ਚੋਟ ਲੱਗੀ ਤਾਂ ਦੋਹਾਂ ਪਾਸਿਆਂ ਦੀਆਂ ਫੌਜਾਂ ਦਾ ਮੁਕਾਬਲਾ ਸ਼ੁਰੂ ਹੋਇਆ।

## ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ॥

ਦੁਰਗਾ ਨੇ (ਬੜੇ ਜੋਸ਼ ਨਾਲ) ਮਿਆਨ ਵਿਚੋਂ ਤਲਵਾਰ ਕੱਢ ਲਈ।

## ਚੰਡੀ ਰਾਕਸਿ ਖਾਣੀ ਵਾਹੀ ਦੈਤ ਨੂੰ॥

ਦੇਵੀ ਨੇ ਰਾਖਸ਼ਾਂ ਨੂੰ ਖਤਮ ਕਰਨ ਵਾਲੀ ਤਲਵਾਰ ਦਾ ਵਾਰ ਮਹਿਖੇ ਦੈਂਤ ਉਪਰ ਕੀਤਾ।

## ਕੋਪਰ ਚੂਰ ਚਵਾਣੀ ਲੱਥੀ ਕਰਗ ਲੈ॥



ਦੁਰਗਾ ਦੀ ਮਾਰੀ ਤਲਵਾਰ ਮਹਿਖੇ ਦੈਂਤ ਦੀ ਖੋਪਰੀ ਨੂੰ ਚੂਰ-ਚੂਰ ਕਰ ਕੇ ਮੂੰਹ ਥਾਣੀਂ ਨਿਕਲ ਕੇ ਪਿੰਜਰ ਵਿਚ ਧਸ ਕੇ,

## ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ॥

ਅੱਗੇ ਘੋੜੇ ਦੀ ਕਾਠੀ ਤੇ ਤਾਹਰੂ ਨੂੰ ਚੀਰਦੀ ਹੋਈ ਧਰਤੀ ਨਾਲ ਜਾ ਟਕਰਾਈ।

## ਲੈਦੀ ਅਘਾ ਸਿਧਾਣੀ ਸਿੰਗਾਂ ਧਉਲ ਦਿਆਂ॥

(ਫਿਰ ਇਸ ਤੋਂ ਅੱਗੇ ਉਹ ਤਲਵਾਰ) ਧਰਤੀ ਨੂੰ ਪਾਰ ਕਰਕੇ ਧਰਤੀ ਨੂੰ ਚੁੱਕਣ ਵਾਲੇ ਬਲਦ ਦੇ ਸਿੰਙਾਂ ਉਤੇ ਜਾ ਵੱਜੀ।

## ਕੂਰਮ ਸਿਰ ਲਹਿਲਾਣੀ ਦੁਸਮਨ ਮਾਰ ਕੈ॥

ਦੁਸ਼ਮਨ (ਮਹਿਖੇ ਦੈਂਤ) ਨੂੰ ਮਾਰ ਕੇ ਉਹ ਤਲਵਾਰ ਕੱਛੂ ਦੇ ਸਿਰ ਤੇ ਜਾ ਲੱਗੀ।

## ਵੱਢੇ ਗਨ ਤਿਖਾਣੀ ਮੂਏ ਖੇਤ ਵਿਚ॥

ਰਣਭੂਮੀ ਵਿਚ ਰਾਖਸ਼ ਇਉਂ ਮਰੇ ਪਏ ਹਨ, ਜਿਵੇਂ ਕਿਸੇ ਤਰਖਾਣ ਨੇ ਰੁੱਖ ਵੱਢ-ਵੱਢ ਕੇ ਸੁੱਟੇ ਹੋਣ।

## ਰਣ ਵਿਚ ਘੱਤੀ ਘਾਣੀ ਲੋਹੂ ਮਿੱਝ ਦੀ॥

ਜੰਗ ਦੇ ਮੈਦਾਨ ਵਿਚ ਸੂਰਮਿਆਂ ਦੇ ਲਹੂ ਤੇ ਚਰਬੀ ਦੀ ਘਾਣੀ ਬਣੀ ਹੋਈ ਹੈ।

## ਚਾਰੇ ਜੁਗ ਕਹਾਣੀ ਚੱਲਗ ਤੇਗ ਦੀ॥

ਦੇਵੀ ਦੁਰਗਾ ਦੀ ਵਾਹੀ ਤਲਵਾਰ ਤੇ ਬਹਾਦਰੀ ਦੀ ਕਥਾ ਚੌਹਾਂ ਜੁਗਾਂ ਵਿੱਚ ਚੱਲਦੀ ਰਹੇ।

## ਬਿੱਧਣ ਖੇਤ ਵਿਹਾਣੀ ਮਹਖੇ ਦੈਤ ਨੂੰ॥ ੧੯॥

ਮਹਿਖਾਸੁਰ ਦੈਂਤ ਦੇ ਸਿਰ ਤੇ ਇਹ ਦੁਖਾਂ ਦੀ ਬੜੀ ਸਖਤ ਘੜੀ ਬੀਤੀ॥ ੧੯॥



## ਇਤੀ ਮਹਖਾਸਰ ਦੈਤ ਮਾਰੇ ਦੁਰਗਾ ਆਇਆ॥

ਮਹਿਖਾਸੁਰ ਦੈਂਤ ਮਰਨ ਤੋਂ ਪਿਛੋਂ ਹੋਰ ਰਾਖਸ਼ ਜੰਗ ਕਰਨ ਲਈ ਆਏ ਵੀ ਦੁਰਗਾ ਨੇ ਮਾਰ ਦਿਤੇ।

## ਚਉਦਹ ਲੋਕਾ ਰਾਣੀ ਸਿੰਘੁ ਨਚਾਇਆ॥

ਇਸ ਜਿੱਤ ਦੀ ਖੁਸ਼ੀ ਵਿਚ ਚੌਦਾਂ ਲੋਕਾਂ ਦੀ ਮਹਾਰਾਣੀ ਦੁਰਗਾ ਨੇ ਆਪਣੇ ਸ਼ੇਰ ਨੂੰ ਨਚਾਇਆ।

## ਮਾਰੇ ਵੀਰ ਜਟਾਣੀ ਦਲ ਵਿਚਿ ਅਗਲੇ॥

ਬੜੇ-ਬੜੇ ਜਟਾਂ ਵਾਲੇ ਰਾਖਸ਼ਾਂ ਦੇ ਆਗੂ ਸੂਰਮੇ ਦੁਰਗਾ ਨੇ ਜੰਗ ਵਿਚ ਮਾਰ ਦਿਤੇ।

## ਮੰਗਣ ਨਾਹੀ ਪਾਣੀ ਦਲੀ ਹੰਕਾਰ ਕੈ॥

ਹੰਕਾਰ-ਵੱਸ ਹੋਏ ਸੂਰਮੇ ਜੰਗ ਕਰਨ ਦੇ ਚਾਅ ਵਿਚ ਪਾਣੀ ਵੀ ਨਹੀਂ ਮੰਗਦੇ।

## ਜਣ ਕਰੀ ਸਮਾਇ ਪਠਾਣੀ ਸੁਣਿ ਕੈ ਰਾਗ ਨੂੰ॥

ਸੂਰਮੇ ਰਣਭੂਮੀ ਵਿਚ ਇਉਂ ਮਸਤ ਹੋਏ ਫਿਰਦੇ ਹਨ, ਮਾਨੋ ਪਠਾਣ ਰਾਗ ਨੂੰ ਸੁਣ ਕੇ ਵਜਦ ਵਿਚ ਆਏ ਹੋਏ ਹਨ।

## ਰੱਤੂ ਦੇ ਹੜਵਾਣੀ ਚਲੇ ਬੀਰ ਖੇਤ॥

ਸੂਰਮਿਆਂ ਦੇ ਸਰੀਰਾਂ ਵਿਚੋਂ ਲਹੂ ਨਿਕਲ ਕੇ (ਦਰਿਆ ਦੇ) ਹੜ੍ਹ ਵਾਂਗੂੰ ਚੱਲ ਰਿਹਾ ਹੈ।

## ਪੀਤਾ ਫੁੱਲੁ ਇਆਣੀ ਘੂਮਨ ਸੂਰਮੇ॥ ੨੦॥



ਸੂਰਮੇ ਜੰਗ ਦੇ ਮੈਦਾਨ ਵਿਚ ਇਸ ਤਰ੍ਹਾਂ ਮਸਤ ਹੋਏ ਘੁੰਮ ਰਹੇ ਹਨ, ਜਿਵੇਂ ਕਿਸੇ ਨਿਆਣੇ ਨੇ ਪੋਸਤ ਪੀਤਾ ਹੋਵੇ॥ ੨੦॥

## ਹੋਈ ਅਲੋਪੁ ਭਵਾਨੀ ਦੇਵਾਂ ਨੂੰ ਰਾਜੁ ਦੇ॥

ਰਾਖਸ਼ਾਂ ਨੂੰ ਮਾਰ ਕੇ ਤੇ ਦੇਵਤਿਆਂ ਨੂੰ ਸੂਰਗ ਦਾ ਰਾਜ ਸੌਂਪ ਕੇ ਦੇਵੀ ਦੁਰਗਾ ਅਲੋਪ (ਅੰਤਰ ਧਿਆਨ) ਹੋ ਗਈ।

## ਈਸਰ ਦੀ ਬਰਦਾਨੀ ਹੋਈ ਜਿੱਤ ਦਿਨ॥

ਜਿਸ ਦਿਨ ਸ਼ਿਵ ਜੀ ਦੀ ਵਰਦਾਨ ਦੀ ਘੜੀ ਆਈ।

## ਸੁੰਭ ਨਿਸੁੰਭ ਗੁਮਾਨੀ ਜਨਮੇ ਸੂਰਮੇ॥

(ਉਸ ਦਿਨ) ਬੜੇ ਹੰਕਾਰ ਨਾਲ ਭਰੇ ਦੋ ਰਾਖਸ਼ ਸੂਰਮੇ ਸੁੰਭ ਤੇ ਨਿਸੁੰਭ ਨਾਂ ਦੇ ਹੋਰ ਪੈਦਾ ਹੋ ਗਏ।

## ਇੰਦਰ ਦੀ ਰਜਧਾਨੀ ਤੱਕੀ ਜਿੱਤਣੀ॥ ੨੧॥

ਇਹਨਾਂ ਰਾਖਸ਼ਾਂ ਨੇ ਵੀ ਇੰਦਰ ਦੀ ਰਾਜਧਾਨੀ (ਸੁਰਗ ਲੋਕ) ਨੂੰ ਜਿੱਤਣ ਦਾ ਇਰਾਦਾ ਪੱਕਾ ਕਰ ਲਿਆ॥ ੨੧॥

**ਇੰਦ੍ਰਪੁਰੀ ਤੇ ਧਾਵਣਾ ਵਡ ਜੋਧੀ ਮਤਾ ਪਕਾਇਆ॥**

ਇੰਦਰਪੁਰੀ (ਸੁਰਗ) ਤੇ ਹੱਲਾ ਬੋਲਣ ਦੀ ਇਹਨਾਂ ਰਾਖਸ਼ਾਂ ਨੇ ਸਲਾਹ ਬਣਾ ਲਈ।

**ਸੰਜ ਪਟੇਲਾ ਪਾਖਰਾ ਭੇੜ ਸੰਦਾ ਸਾਜ ਬਣਾਇਆ॥**

ਜੰਗ ਕਰਨ ਲਈ ਸੰਜੋਆਂ, ਲੋਹੇ ਦੀਆਂ ਜਾਲੀਆਂ ਤੇ ਪਾਖਰ ਆਦਿ ਜੰਗੀ ਸਾਮਾਨ ਰਾਖਸ਼ਾਂ ਨੇ ਇਕੱਠਾ ਕਰ ਲਿਆ।

**ਜੰਮੇ ਕਟਕ ਅਛੂਹਣੀ ਅਸਮਾਨੁ ਗਰਦੀ ਛਾਇਆ॥**

ਕਈ ਖੂਹਣੀਆਂ ਫੌਜਾਂ ਰਣਭੂਮੀ ਵਲ ਤੁਰ ਪਈਆਂ, ਜਿਨ੍ਹਾਂ ਦੇ ਚੱਲਣ ਨਾਲ ਜੋ ਧੂੜ ਉਡਦੀ ਹੈ, ਉਸ ਧੂੜ ਨਾਲ ਅਸਮਾਨ ਢੱਕਿਆ ਗਿਆ।



**ਰੋਹ ਸੁੰਭ ਨਿਸੁੰਭ ਸਿਧਾਇਆ॥੨੨॥**

ਬੜੇ ਕਰੋਧ ਨਾਲ ਭਰੇ ਹੋਏ ਸੁੰਭ ਤੇ ਨਿਸੁੰਭ ਰਾਖਸ਼ਾਂ ਦੀਆਂ ਫੌਜਾਂ ਲੈ ਕੇ ਇੰਦਰਪੁਰੀ ਤੇ ਹੱਲਾ ਕਰਨ ਲਈ ਤੁਰ ਪਏ॥ ੨੨॥

**ਪਉੜੀ॥**

**ਸੁੰਭ ਨਿਸੁੰਭ ਅਲਾਇਆ ਵਡ ਜੋਧੀ ਸੰਘਰਵਾਏ॥**

ਸੁੰਭ ਨਿਸੁੰਭ ਨੇ ਸਭ ਸੈਨਾਂ ਨੂੰ ਚੱਲਣ ਦਾ ਹੁਕਮ ਦਿਤਾ। ਉਸ ਸਮੇਂ ਸੂਰਮਿਆਂ ਨੇ ਜੰਗੀ ਮਾਰੂ ਵਾਜੇ ਵਜਾਏ।

**ਰੋਹ ਦਿਖਾਲੀ ਦਿੱਤੀਆ ਵਰਿਆਮੀ ਤੁਰੇ ਨਚਾਏ॥**

(ਜੰਗ ਦੇ ਮਾਰੂ ਵਾਜੇ (ਧੌਂਸੇ) ਵੱਜਣ ਨਾਲ) ਸੂਰਮਿਆਂ ਅੰਦਰ ਜੋਸ਼ ਹੋਇਆ ਤੇ ਘੋੜਿਆਂ ਤੇ ਸਵਾਰ ਹੋ ਕੇ ਉਹਨਾਂ ਨੂੰ ਨਚਾਉਣ ਲੱਗੇ।

## ਘੁਰੇ ਦਮਾਮੇ ਦੋਹਰੇ ਜਮ ਬਾਹਣ ਜਿਉ ਅਰੜਾਏ॥

ਦੋਹਰੇ ਧੌਂਸਿਆਂ ਦੀ ਅਵਾਜ਼ ਰਣਭੂਮੀ ਵਿਚ ਇਉਂ ਗੂੰਜਣ ਲੱਗੀ, ਜਿਵੇਂ ਜਮ ਦਾ ਵਾਹਣ, ਝੋਟਾ ਅਰੜਾਉਂਦਾ ਹੈ।

## ਦੇਉ ਦਾਨੋ ਲੁਝਣ ਆਏ॥ ੨੩॥

ਦੇਵਤੇ ਦੇ ਦੈਂਤ ਜੰਗ ਕਰਨ ਲਈ ਰਣਭੂਮੀ ਵਿਚ ਆ ਗਏ॥ ੨੩॥

## ਪਉੜੀ॥

## ਦਾਨੋ ਦੇਉ ਅਨਾਗੀ ਸੰਘਰੁ ਰੱਚਿਆ॥

ਰਾਖਸ਼ਾਂ ਤੇ ਦੇਵਤਿਆਂ ਨੇ ਇਕ-ਰਸ ਲਗਾਤਾਰ ਜੁਧ ਸ਼ੁਰੂ ਕਰ ਦਿੱਤਾ।

## ਫੁੱਲ ਖਿੜੇ ਜਣ ਬਾਗੀ ਬਾਣੇ ਜੋਧਿਆ॥

ਦੋਹਾਂ ਪਾਸਿਆਂ ਦੇ ਸੂਰਮਿਆਂ ਨੇ ਰੰਗ-ਬਰੰਗੀਆਂ ਵਰਦੀਆਂ ਪਾਈਆਂ ਹੋਈਆਂ ਹਨ, ਇਉਂ ਜਾਪਦੇ ਹਨ ਜਿਵੇਂ ਬਾਗ ਵਿਚ ਰੰਗ-ਬਰੰਗੇ ਫੁਲ ਖਿੜੇ ਹਨ।

## ਭੂਤਾਂ ਇੱਲਾਂ ਕਾਗੀ ਗੋਸਤ ਭੱਖਿਆ॥

ਭੂਤਾਂ, ਇੱਲਾਂ ਤੇ ਕਾਵਾਂ ਨੇ ਮਰੇ ਪਏ ਸੂਰਮਿਆਂ ਦਾ ਮਾਸ ਖਾਧਾ।

## ਹੁੱਮੜ ਧੁੱਮੜ ਜਾਗੀ ਘੱਤੀ ਸੂਰਿਆ॥ ੨੪॥

ਰਣਭੂਮੀ ਵਿਚ ਸੂਰਮਿਆਂ ਨੇ ਰੌਲਾ ਪਾ-ਪਾ ਕੇ ਉੱਧੜ-ਧੁਮੀ ਮਚਾਈ ਹੋਈ ਹੈ॥ ੨੪॥

## ਸੱਟ ਪਈ ਨਗਾਰੇ ਦਲਾਂ ਮੁਕਾਬਲਾ॥

ਰਣਭੂਮੀ ਵਿਚ ਦੋਹਾਂ ਪਾਸਿਆਂ ਦੀਆਂ ਫੌਜਾਂ ਆ ਗਈਆਂ ਤੇ ਨਗਾਰਿਆਂ ਤੇ ਚੋਟਾਂ ਲੱਗਣ ਨਾਲ ਦਲਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ।

## ਦਿੱਤੇ ਦੇਉ ਭਜਾਈ ਮਿਲਿ ਕੈ ਰਾਕਸੀ॥

ਰਾਖਸ਼ਾਂ ਨੇ ਇਕੱਠੇ ਹੋ ਕੇ ਇਹੋ ਜਿਹਾ ਕਰੜਾ ਹੱਲਾ ਕੀਤਾ ਕਿ ਦੇਵਤੇ ਮੈਦਾਨ ਛੱਡ ਕੇ ਨੱਸ ਗਏ।

## ਲੋਕੀ ਤਿਹੀ ਫਿਰਾਈ ਦੋਹੀ ਆਪਣੀ॥

ਰਾਖਸ਼ਾਂ ਨੇ ਦੇਵਤਿਆਂ ਨੂੰ ਹਰਾ ਕੇ ਤਿੰਨਾਂ ਲੋਕਾਂ ਵਿਚ ਆਪਣੇ ਨਾਂ ਦੀ ਦੁਹਾਈ ਫਿਰਾ ਦਿੱਤੀ, ਭਾਵ ਹਰ ਪਾਸੇ ਆਪਣਾ ਰਾਜ ਕਾਇਮ ਕਰ ਲਿਆ।

## ਦੁਰਗਾ ਦੀ ਸਾਮ ਤਕਾਈ ਦੇਵਾਂ ਡਰਦਿਆਂ॥

ਦੇਵਤਿਆਂ ਨੇ ਰਾਖਸ਼ਾਂ ਤੋਂ ਡਰ ਕੇ ਦੁਰਗਾ ਦੇਵੀ ਦੀ ਸ਼ਰਨ ਤੱਕੀ ਤੇ ਸਹਾਇਤਾ ਲੈਣ ਲਈ ਦੇਵੀ ਦੀ ਸੇਵਾ ਵਿਚ ਗਏ।

## ਆਂਦੀ ਚੰਡਿ ਚੜ੍ਹਾਈ ਉਤੇ ਰਾਕਸਾਂ॥ ੨੫॥



ਦੇਵਤਿਆਂ ਨੇ ਚੰਡੀ ਨੂੰ ਆਪਣੇ ਦੁੱਖ ਦੱਸ ਕੇ ਰਾਖਸ਼ਾਂ ਨੂੰ ਮਾਰਨ ਲਈ ਚੜ੍ਹਾ ਕੇ ਰਣ-ਭੂਮੀ ਵਿਚ ਲੈ ਆਂਦਾ॥ ੨੫॥

## ਪਉੜੀ॥

## ਆਈ ਫੇਰਿ ਭਵਾਨੀ ਖਬਰੀ ਪਾਈਆਂ॥

ਭਵਾਨੀ ਦੇ ਆਉਣ ਦੀ ਖਬਰ ਰਾਖਸ਼ਾਂ ਨੂੰ ਮਿਲ ਗਈ ਕਿ ਸਾਨੂੰ ਨਾਸ ਕਰਨ ਵਾਲੀ ਦੇਵੀ ਦੇਵਤਿਆਂ ਦੀ ਸਹਾਇਤਾ ਲਈ ਰਣਭੂਮੀ ਵਿਚ ਪਹੁੰਚ ਗਈ ਹੈ।

## ਦੈਤ ਵਡੇ ਅਭਿਮਾਨੀ ਹੋਏ ਏਕਠੇ॥

ਇਹ ਖਬਰ ਮਿਲਦਿਆਂ ਹੀ ਵੱਡੇ-ਵੱਡੇ ਅਭਿਮਾਨੀ ਰਾਖਸ਼, ਦੇਵੀ ਦਾ ਮੁਕਾਬਲਾ ਕਰਨ ਲਈ ਇਕੱਠੇ ਹੋ ਗਏ।

## ਲੋਚਨ ਧੂਮ ਗੁਮਾਨੀ ਰਾਇ ਬੁਲਾਇਆ॥

ਰਾਖਸ਼ਾਂ ਦੇ ਰਾਜੇ ਸੁੰਭ ਨੇ ਬੜੇ ਅਭਿਮਾਨੀ ਸੂਰਮੇ ਲੋਚਨ ਧੂਮ ਨੂੰ ਆਪਣੀ ਮਦਦ ਲਈ ਬੁਲਾਇਆ।

## ਜਗ ਵਿਚ ਵੱਡਾ ਦਾਨੋ ਆਪ ਕਹਾਇਆ॥

ਜੋ ਆਪਣੇ ਆਪ ਨੂੰ ਸੰਸਾਰ ਵਿਚ ਬੜਾ ਬਲੀ ਸੂਰਮਾ ਅਖਵਾਉਂਦਾ ਸੀ।

## ਸੱਟ ਪਈ ਖਰਚਾਮੀ ਦੁਰਗਾ ਲਿਆਵਣੀ॥ ੨੬॥

ਦੁਰਗਾ ਦੇਵੀ ਨੂੰ ਬੰਨ੍ਹ ਕੇ ਲਿਆਉਣ ਦਾ ਮਤਾ ਪਕਾ ਕੇ ਰਾਖਸ਼ਾਂ ਨੇ ਨਗਾਰੇ ਵਜਾ ਕੇ ਚੜ੍ਹਾਈ ਕਰ ਦਿੱਤੀ॥ ੨੬॥

## ਪਉੜੀ॥



## ਕੜਕ ਉਠੀ ਰਣ ਚੰਡੀ ਫਉਜਾਂ ਦੇਖਿ ਕੈ॥

ਜੰਗ ਦੇ ਮੈਦਾਨ ਵਿਚ ਰਾਖਸ਼ਾਂ ਦੀਆਂ ਫੌਜਾਂ ਵੇਖ ਕੇ ਦੁਰਗਾ (ਬਿਜਲੀ ਵਾਗੂੰ) ਕੜਕੀ।

## ਧੂਹਿ ਮਿਆਨੋ ਖੰਡਾ ਹੋਈ ਸਾਹਮਣੇ॥

ਦੁਰਗਾ ਨੇ ਮਿਆਨ ਵਿਚੋਂ ਖੰਡਾ ਧੂਹ ਲਿਆ ਤੇ ਮੁਕਾਬਲਾ ਕਰਨ ਲਈ ਰਾਖਸ਼ਾਂ ਦੇ ਸਾਹਮਣੇ ਆ ਗਈ।

## ਸਭੇ ਬੀਰ ਸੰਘਾਰੇ ਧੂਮਰਨੈਣ ਦੇ॥

ਧੂਮਰ ਨੈਣ ਦੇ ਸਾਰੇ ਜੋਧੇ ਮਾਰ ਦਿਤੇ।

## ਜਣਿ ਲੈ ਕੱਟੇ ਆਰੇ ਦਰਖਤ ਬਾਢੀਆਂ ॥ ੨੭॥

ਦੁਰਗਾ ਨੇ ਰਾਖਸ਼ਾਂ ਦੀ ਇਉਂ ਕਟਾ-ਵਢੀ ਕੀਤੀ ਜਿਵੇਂ ਤਰਖਾਣ ਬ੍ਰਿਛਾਂ ਨੂੰ ਆਰੇ ਨਾਲ ਵੱਢ-ਵੱਢ ਕੇ ਸੁੱਟ ਦੇਂਦਾ ਹੈ॥ ੨੭॥

## ਪਉੜੀ॥

### ਚੋਬੀ ਧਉਸ ਬਜਾਈ ਦਲਾਂ ਮੁਕਾਬਲਾ॥

ਰਣਭੂਮੀ ਵਿਚ ਨਗਾਰਚੀਆਂ ਨੇ ਨਗਾਰੇ ਵਜਾਏ ਤੇ ਫੌਜ ਵਿਚ ਮੁਕਾਬਲਾ ਸ਼ੁਰੂ ਹੋ ਗਿਆ।

### ਰੋਹ ਭਵਾਨੀ ਆਈ ਉੱਤੇ ਰਾਕਸਾਂ॥

ਦੁਰਗਾ ਬੜੇ ਜੋਸ਼ ਨਾਲ ਰਾਖਸ਼ਾਂ ਤੇ ਚੜ੍ਹਾਈ ਕਰਕੇ ਮੈਦਾਨ ਵਿਚ ਆ ਪਹੁੰਚੀ।

### ਖੱਬੈ ਦਸਤ ਨਚਾਈ ਸੀਹਣ ਸਾਰ ਦੀ॥

ਦੁਰਗਾ ਨੇ ਫੌਲਾਦੀ ਤਲਵਾਰ ਨੂੰ ਆਪਣੇ ਖੱਬੇ ਹੱਥ ਵਿਚ ਲੈ ਕੇ ਘੁਮਾਇਆ।



### ਬਹੁਤਿਆਂ ਦੇ ਤਨ ਲਾਈ ਕੀਤੀ ਰੰਗੁਲੀ॥

(ਤੇ) ਬਹੁਤ ਸਾਰੇ ਰਾਖਸ਼ਾਂ ਦੇ ਸਰੀਰਾਂ ਨੂੰ ਵੱਢ ਟੁੱਕ ਕੇ ਆਪਣੀ ਤਲਵਾਰ ਨੂੰ ਰੰਗਿਆ।

### ਭਾਈਆਂ ਮਾਰਨ ਭਾਈ ਦੁਰਗਾ ਜਾਣਿ ਕੈ॥

ਦੁਰਗਾ ਦੇ ਭਿਆਨਕ ਜੰਗ ਕਾਰਨ ਰਣਭੂਮੀ ਵਿਚ ਏਨੀ ਖਲਬਲੀ ਮੱਚ ਗਈ ਕਿ ਰਾਖਸ਼ਾਂ ਵਿਚ ਘਬਰਾਹਟ ਫੈਲ ਗਈ। ਉਹ ਦੁਰਗਾ ਦੇ ਭੁਲੇਖੇ ਆਪਣੇ ਫੌਜੀ ਭਰਾਵਾਂ ਨੂੰ ਹੀ ਮਾਰਨ ਲੱਗ ਪਏ।

### ਰੋਹ ਹੋਇ ਚਲਾਈ ਰਾਕਸਿ ਰਾਇ ਨੂੰ॥

ਬੜੇ ਕਰੋਧ ਨਾਲ ਦੁਰਗਾ ਨੇ ਰਾਖਸ਼ਾਂ ਦੇ ਸਰਦਾਰ (ਸੈਨਾਪਤੀ) ਉਪਰ ਤਲਵਾਰ ਦਾ ਵਾਰ ਕੀਤਾ।

## ਜਮ ਪੁਰ ਦੀਆ ਪਠਾਈ ਲੋਚਨ ਧੂਮ ਨੂੰ॥

ਦੇਵੀ ਨੇ ਅਜਿਹਾ ਸਖਤ ਵਾਰ ਕੀਤਾ ਕਿ ਲੋਚਨ ਧੂਮ ਨੂੰ ਮਾਰ ਕੇ ਜਮ ਪੁਰੀ ਵਲ ਤੋਰ ਦਿੱਤਾ।

## ਜਾਪੇ ਦਿੱਤੀ ਸਾਈ ਮਾਰਨ ਸੁੰਭ ਦੀ॥ ੨੮॥

ਦੁਰਗਾ ਨੇ ਲੋਚਨ ਧੂਮ ਨੂੰ ਮਾਰ ਕੇ ਮਾਨੋ ਸੁੰਭ ਨੂੰ ਮਾਰਨ ਦੀ ਸਾਈ ਦਿੱਤੀ ਹੈ। ਭਾਵ ਸੁੰਭ ਨੂੰ ਮਾਰਨ ਦੀ ਅਗਾਊਂ ਖਬਰ ਭੇਜੀ ਹੈ॥ ੨੮॥

## ਪਉੜੀ॥

## ਭੱਨੇ ਦੈਤ ਪੁਕਾਰੇ ਰਾਜੇ ਸੁੰਭ ਥੈ॥

ਲੋਚਨ ਧੂਮ ਦੈਂਤ ਦੇ ਮਾਰੇ ਜਾਣ ਤੇ ਰਾਖਸ਼ ਭੱਜ ਉਠੇ ਤੇ ਰਾਜੇ ਸੁੰਭ ਪਾਸ ਜਾ ਕੇ ਪੁਕਾਰ ਕਰਨ ਲਗੇ:-



## ਲੋਚਨ ਧੂਮ ਸੰਘਾਰੇ ਸਣੈ ਸਿਪਾਹੀਆਂ॥

ਹੇ ਮਹਾਰਾਜ ! ਦੇਵੀ ਦੁਰਗਾ ਨੇ ਲੋਚਨ ਧੂਮ ਨੂੰ ਸਣੇ ਸੈਨਕਾਂ ਦੇ ਮਾਰ ਕੇ ਖਤਮ ਕਰ ਦਿੱਤਾ ਹੈ।

## ਚੁਣਿ ਚੁਣਿ ਜੋਧੇ ਮਾਰੇ ਅੰਦਰ ਖੇਤ ਦੈ॥

ਦੇਵੀ ਨੇ ਸਾਡੇ ਸੂਰਮਿਆਂ ਨੂੰ ਰਣਭੂਮੀ ਵਿਚ ਚੁਣ-ਚੁਣ ਕੇ ਮਾਰ ਦਿੱਤਾ ਹੈ।

## ਜਾਪਨ ਅੰਬਰਿ ਤਾਰੇ ਡਿੱਗਨਿ ਸੂਰਮੇ॥

ਸਾਡੇ ਯੋਧੇ ਮੈਦਾਨ ਵਿਚ ਮਰ-ਮਰ ਕੇ ਇਉਂ ਡਿੱਗ ਰਹੇ ਸਨ, ਜਿਵੇਂ ਅਸਮਾਨ ਤੋਂ ਤਾਰੇ ਟੁੱਟਦੇ ਹਨ।

## ਗਿਰੇ ਪਰੱਬਤ ਭਾਰੇ ਮਾਰੇ ਬਿੱਜੁ ਦੇ॥

ਜਾਂ ਇਉਂ ਪ੍ਰਤੀਤ ਹੋ ਰਿਹਾ ਸੀ ਕਿ ਜਿਵੇਂ ਬਿਜਲੀ ਦੇ ਪੈਣ ਨਾਲ ਵੱਡੇ-

ਵੱਡੇ ਪਹਾੜ ਡਿੱਗ ਰਹੇ ਹਨ।

## ਦੈਤਾਂ ਦੇ ਦਲ ਹਾਰੇ ਦਹਸਤ ਖਾਇ ਕੈ॥

ਰਾਖਸ਼ਾਂ ਦੀਆਂ ਫੌਜਾਂ ਦੇਵੀ ਦੇ ਡਰ ਕਰਕੇ ਆਪਣਾ ਆਪ ਛੱਡ ਬੈਠੀਆਂ।

## ਬਚੇ ਸੁ ਮਾਰੇ ਮਾਰੇ ਰਹਦੇ ਰਾਇ ਥੈ॥ ੨੯॥

ਹੇ ਮਹਾਰਾਜ ! ਦੁਰਗਾ ਦੇਵੀ ਨੇ ਸਾਡੇ ਵੱਡੇ-ਵੱਡੇ ਜੋਧਿਆਂ ਨੂੰ ਖਤਮ ਕਰ ਦਿੱਤਾ ਹੈ। ਜਿਹੜੇ ਮਾੜੇ-ਮੋਟੇ ਜਾਨਾਂ ਬਚਾ ਕੇ ਨਿਕਲ ਆਏ ਹਨ, ਉਹੋ ਤੁਹਾਡੇ ਕੋਲ ਪਹੁੰਚੇ ਹਨ॥ ੨੯॥

## ਪਉੜੀ॥

## ਰੋਹ ਹੋਇ ਬੁਲਾਏ ਰਾਕਸਿ ਰਾਇ ਨੇ॥



ਜੁੱਧ ਦੀ ਇਹ ਸਾਰੀ ਵਾਰਤਾ ਰਾਖਸ਼ਾਂ ਕੋਲੋਂ ਸੁਣ ਕੇ ਰਾਜੇ ਸੁੰਭ ਨੇ ਬੜੇ ਗੁੱਸੇ ਨਾਲ ਸਭ ਰਾਖਸ਼ਾਂ ਨੂੰ ਬੁਲਾ ਲਿਆ।

## ਬੈਠੇ ਮਤਾ ਪਕਾਈ ਦੁਰਗਾ ਲਿਆਵਣੀ॥

ਸਭ ਰਾਖਸ਼ਾਂ ਨੇ ਬੈਠ ਕੇ ਇਹ ਸਲਾਹ ਪਕਾਈ ਕਿ ਦੁਰਗਾ ਦੇਵੀ ਨੂੰ ਜੀਉਂਦੀ ਫੜ ਕੇ ਲਿਆਉਣਾ ਹੈ।

## ਚੰਡ ਅਰ ਮੁੰਡ ਪਠਾਏ ਬਹੁਤਾ ਕਟਕੁ ਦੈ॥

ਰਾਜੇ ਸੁੰਭ ਨੇ ਚੰਡ ਤੇ ਮੁੰਡ ਦੋ ਬਲੀ ਰਾਖਸ਼ਾਂ ਨੂੰ ਬਹੁਤ ਸਾਰੀ ਫੌਜ ਦੇ ਕੇ ਰਣਭੂਮੀ ਵਲ ਦੇਵੀ ਨਾਲ ਜੰਗ ਕਰਨ ਲਈ ਤੋਰਿਆ।

## ਜਾਪੇ ਛੱਪਰ ਛਾਏ ਬਣੀਆ ਕੇਜਮਾ॥

ਰਾਖਸ਼ਾਂ ਦੇ ਹੱਥਾਂ ਵਿਚ ਫੜੀਆਂ ਤਲਵਾਰਾਂ ਆਪੋ ਵਿਚ ਜੁੜ ਕੇ ਛੱਪਰ ਵਾਂਗੂੰ ਛਾਈਆਂ ਜਾਪਦੀਆਂ ਹਨ।

## ਜੇਤੇ ਰਾਇ ਬੁਲਾਏ ਚੱਲੇ ਜੁੱਧ ਨੋ॥

ਰਾਜੇ ਸੁੰਭ ਨੇ ਜਿੰਨੇ ਰਾਖਸ਼ਾਂ ਨੂੰ ਬੁਲਾਇਆ ਸੀ, ਉਹ ਸਾਰੇ ਰਣਭੂਮੀ ਵਲ ਜੰਗ ਕਰਨ ਲਈ ਤੁਰ ਪਏ।

## ਜਣ ਜਮ ਪੁਰ ਪਕੜ ਚਲਾਏ ਸਭੇ ਮਾਰਨੇ॥ ੩੦॥

ਇਉਂ ਪ੍ਰਤੀਤ ਹੋ ਰਿਹਾ ਹੈ ਕਿ ਜਮ ਰਾਜੇ ਨੇ ਇਹਨਾਂ ਸਾਰਿਆਂ ਨੂੰ ਜਮ ਪੁਰੀ ਵਲ ਘੱਲਣ ਲਈ ਜੰਗ ਦੇ ਮੈਦਾਨ ਵਲ ਤੋਰ ਦਿਤਾ ਹੈ॥ ੩੦॥

## ਪਉੜੀ॥

## ਢੋਲ ਨਗਾਰੇ ਵਾਏ ਦਲਾਂ ਮੁਕਾਬਲਾ॥

ਢੋਲਾਂ ਤੇ ਨਗਾਰਿਆਂ ਦੇ ਵੱਜਣ ਨਾਲ ਫੌਜਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ।



## ਰੋਹ ਰੁਹੇਲੇ ਆਏ ਉਤੇ ਰਾਕਸਾਂ॥

ਗੁੱਸੇ ਦੇ ਭਰੇ ਹੋਏ ਰਾਖਸ਼ ਰਣਭੂਮੀ ਵਿਚ ਪਹੁੰਚ ਗਏ।

## ਸਭਨੀ ਤੁਰੇ ਨਚਾਏ ਬਰਛੇ ਪਕੜਿ ਕੈ॥

ਰਾਖਸ਼ਾਂ ਨੇ ਆਪਣੇ ਹੱਥਾਂ ਵਿਚ ਨੇਜ਼ੇ ਫੜ ਕੇ ਘੋੜਿਆਂ ਨੂੰ ਨਚਾਇਆ।

## ਬਹੁਤੇ ਮਾਰ ਗਿਰਾਏ ਅੰਦਰ ਖੇਤ ਦੈ॥

ਰਣਭੂਮੀ ਵਿਚ ਦੁਰਗਾ ਨੇ ਬਹੁਤ ਸਾਰੇ ਰਾਖਸ਼ਾਂ ਨੂੰ ਮਾਰ ਕੇ ਸੁੱਟ ਦਿੱਤਾ।

## ਤੀਰੀ ਛਹਬਰ ਲਾਈ ਬੁੱਠੀ ਦੇਵਤਾ॥ ੩੧॥

ਦੇਵੀ ਨੇ ਮੀਂਹ ਵਾਂਗੂੰ ਤੀਰਾਂ ਦੀ ਛਹਿਬਰ ਲਾ ਦਿੱਤੀ ਭਾਵ ਬੇਸ਼ੁਮਾਰ ਤੀਰ ਚਲਾਏ ॥ ੩੧॥

## ਭੇਰੀ ਸੰਖ ਵਜਾਏ ਸੰਘਰਿ ਰਚਿਆ॥

ਸ਼ਹਿਨਾਈਆਂ ਤੇ ਸੰਖ ਵੱਜਣ ਨਾਲ ਜੁੱਧ ਆਰੰਭ ਹੋ ਗਿਆ।

**ਤਣਿ ਤਣਿ ਤੀਰ ਚਲਾਏ ਦੁਰਗਾ ਧਨਖ ਲੈ॥**

ਦੁਰਗਾ ਨੇ ਹੱਥ ਵਿਚ ਧਨੁਸ਼ ਲੈ ਕੇ ਖਿੱਚ-ਖਿੱਚ ਕੇ ਰਾਖਸ਼ਾਂ ਤੇ ਤੀਰ ਚਲਾਏ।

**ਜਿਨੀ ਦਸਤ ਉਠਾਏ ਰਹੇ ਨ ਜੀਵਦੇ॥**

ਜਿਨ੍ਹਾਂ ਰਾਖਸ਼ਾਂ ਨੇ ਦੇਵੀ ਤੇ ਹੱਥ ਉਠਾਇਆ ਭਾਵ ਜੰਗ ਲਈ ਸਾਹਮਣੇ ਆਏ, ਉਹ ਸਾਰੇ ਹੀ ਮਾਰੇ ਗਏ।

**ਚੰਡ ਅਰੁ ਮੁੰਡ ਖਪਾਏ ਦੋਨੋ ਦੇਵਤਾ॥ ੩੨॥**

ਦੇਵੀ ਦੁਰਗਾ ਨੇ ਹੋਰ ਰਾਖਸ਼ਾਂ ਦੇ ਨਾਲ ਹੀ ਰਾਖਸ਼ਾਂ ਦੇ ਦੋਹਾਂ ਸੈਨਾਪਤੀਆਂ ਚੰਡ ਤੇ ਮੁੰਡ ਨੂੰ ਵੀ ਖਤਮ ਕਰ ਦਿੱਤਾ॥ ੩੨॥



**ਸੁੰਭ ਨਿਸੁੰਭ ਰਿਸਾਏ ਮਾਰੇ ਦੈਤ ਸੁਣ॥**

ਸੁੰਭ ਤੇ ਨਿਸੁੰਭ ਨੇ ਜਦੋਂ ਚੰਡ ਤੇ ਮੁੰਡ ਤੇ ਹੋਰ ਰਾਖਸ਼ਾਂ ਦਾ ਮਰਨਾ ਸੁਣਿਆਂ ਤਾਂ ਉਹ ਦੋਵੇਂ ਬੜੇ ਗੁੱਸੇ ਵਿਚ ਭਰ ਗਏ।

**ਜੋਧੇ ਸਭ ਬੁਲਾਏ ਅਪਣੇ ਮਜਲਸੀ॥**

ਉਹਨਾਂ ਨੇ ਆਪਣੇ ਸਲਾਹਕਾਰ ਸਭ ਸੂਰਮਿਆਂ ਨੂੰ ਬੁਲਾ ਲਿਆ।

**ਜਿਨੀ ਦੇਉ ਭਜਾਏ ਇੰਦਰ ਜੇਹਵੇ॥**

ਇਹ ਉਹ ਸੂਰਮੇ ਸਨ, ਜਿਨ੍ਹਾਂ ਨੇ ਰਾਜਾ ਇੰਦਰ ਵਰਗੇ ਦੇਵਤਿਆਂ ਨੂੰ ਮੈਦਾਨ ਵਿਚੋਂ ਨਸਾ ਦਿਤਾ ਸੀ।

**ਤੇਈ ਮਾਰ ਗਿਰਾਏ ਪਲ ਵਿਚ ਦੇਵਤਾ॥**

ਇਹੋ ਜਿਹੇ ਬਹਾਦਰ ਯੋਧਿਆਂ ਨੂੰ ਦੇਵੀ ਨੇ ਇਕ ਪੱਲ ਵਿਚ ਖਤਮ ਕਰ ਦਿਤਾ।

**ਓਨੀ ਦਸਤੀ ਦਸਤਿ ਵਜਾਏ ਤਿੰਨਾ ਚਿਤ ਕਰਿ॥**

ਜਿਸ ਵੇਲੇ ਸਭਾ ਵਿਚ ਚੰਡ ਤੇ ਮੁੰਡ ਦੇ ਮਰਨ ਦੀ ਖਬਰ ਰਾਖਸ਼ਾਂ ਨੇ ਸੁਣੀ ਤਾਂ ਸਭ ਨੇ ਬੜੇ ਅਫਸੋਸ ਨਾਲ ਹੱਥਾਂ ਤੇ ਹੱਥ ਮਾਰੇ ਭਾਵ ਅਫਸੋਸ ਨਾਲ ਹੱਥ ਮਲੇ।

**ਫਿਰ ਸ੍ਰੂਣਵਤਬੀਜ ਚਲਾਏ ਬੀੜੇ ਰਾਇ ਦੇ॥**

ਸਾਰਿਆਂ ਦੀ ਸਲਾਹ ਨਾਲ ਸੁੰਭ ਨੇ ਪਾਨ ਦਾ ਬੀੜਾ ਦੇ ਕੇ ਸ੍ਰੂਣਵਤਬੀਜ (ਰਕਤਬੀਜ) ਨੂੰ ਫੌਜ ਦੇ ਕੇ ਦੇਵੀ ਨਾਲ ਜੰਗ ਕਰਨ ਲਈ ਭੇਜਿਆ।

**ਸੰਜ ਪਟੇਲਾ ਪਾਏ ਚਿਲਕਤ ਟੋਪੀਆਂ॥**

ਰਕਤਬੀਜ ਨੇ ਸੰਜੋਅ, ਲੋਹੇ ਦੀ ਜਾਲੀ ਤੇ ਚਮਕਦਾਰ ਟੋਪ ਪਹਿਨਿਆ।



**ਲੁੱਝਣ ਨੋ ਅਰੜਾਏ ਰਾਕਸ ਰੋਹਲੇ॥**

ਬੜੇ ਕਰੋਧ ਨਾਲ ਭਰੇ ਰਾਖਸ਼ ਜੰਗ ਕਰਨ ਲਈ ਬੜ੍ਹਕਾਂ ਮਾਰ ਰਹੇ ਹਨ।

**ਕਦੇ ਨ ਕਿਨੈ ਹਟਾਏ ਜੁੱਧ ਮਚਾਇ ਕੈ॥**

ਇਹੋ ਜਿਹੇ ਬਹਾਦਰ ਸੂਰਮੇ ਜੰਗ ਲਈ ਤੁਰੇ, ਜਿਨ੍ਹਾਂ ਨੂੰ ਮੈਦਾਨ ਵਿਚੋਂ ਅੱਜ ਤਕ ਕੋਈ ਵੀ ਭਜਾ ਨਹੀ ਸਕਿਆ।

**ਮਿਲ ਤੇਈ ਦਾਨੋ ਆਏ ਹੁਣ ਸੰਘਰਿ ਦੇਖਣਾ॥ ੩੩॥**

ਇਹ ਰਾਖਸ਼ ਚੜ੍ਹਾਈ ਕਰਕੇ ਰਣਭੂਮੀ ਵਿਚ ਆ ਪਹੁੰਚੇ। ਹੁਣ ਇਹਨਾਂ ਦਾ ਯੁਧ ਵੇਖੋ ਕਿ ਇਹ ਕਿਵੇਂ ਬਹਾਦਰੀ ਨਾਲ ਟਾਕਰਾ ਕਰਦੇ ਹਨ॥ ੩੩॥

**ਪਉੜੀ॥**

**ਦੈਤੀ ਡੰਡ ਉਭਾਰੀ ਨੇੜੈ ਆਇ ਕੈ॥**

ਰਣਭੂਮੀ ਨੇ ਨੇੜੇ ਪਹੁੰਚ ਕੇ ਰਾਖਸ਼ਾਂ ਨੇ ਬੜਾ ਸ਼ੋਰ-ਸ਼ਰਾਬਾ ਸ਼ੁਰੂ ਕਰ ਦਿੱਤਾ।

**ਸਿੰਘ ਕਰੀ ਅਸਵਾਰੀ ਦੁਰਗਾ ਸੋਰ ਸੁਣ॥**

ਰਾਖਸ਼ਾਂ ਦਾ ਰੌਲਾ ਗੌਲਾ ਸੁਣ ਕੇ ਦੁਰਗਾ ਰਣਭੂਮੀ ਵਿਚ ਜਾਣ ਲਈ ਸ਼ੇਰ ਤੇ ਸਵਾਰ ਹੋ ਗਈ।

**ਖੱਬੈ ਦਸਤ ਉਭਾਰੀ ਗਦਾ ਫਿਰਾਇ ਕੈ॥**

ਦੇਵੀ ਨੇ ਆਪਣੇ ਖੱਬੇ ਹੱਥ ਵਿਚ ਗਦਾ ਲੈ ਕੇ ਉਸ ਨੂੰ ਘੁਮਾਇਆ।

**ਸੈਨਾ ਸਭ ਸੰਘਾਰੀ ਸ੍ਰਣਵਤਬੀਰ ਦੀ॥**

ਦੁਰਗਾ ਨੇ ਸ੍ਰਣਵਤਬੀਰ ਦੀ ਸਾਰੀ ਫੌਜ ਮਾਰ ਦਿੱਤੀ।

**ਜਣ ਮਦ ਖਾਇ ਮਦਾਰੀ ਘੂਮਨ ਸੂਰਮੇ॥**

ਰਣਭੂਮੀ ਵਿਚ ਸੂਰਮੇ ਇਉਂ ਮਸਤ ਹੋਏ ਘੁੰਮ ਰਹੇ ਹਨ, ਜਿਵੇਂ ਸ਼ਰਾਬ ਪੀ ਕੇ ਸ਼ਰਾਬੀ ਲੋਟ-ਪੋਟ ਹੁੰਦੇ ਹਨ।



**ਅਗਣਤ ਪਾਉ ਪਸਾਰੀ ਰੁਲੇ ਅਹਾੜ ਵਿਚਿ॥**

ਬੇਸ਼ੁਮਾਰ ਸੂਰਮੇ ਰਣਭੂਮੀ ਵਿਚ ਪੈਰ ਪਸਾਰ ਕੇ ਪਏ ਹੋਏ ਹਨ ਭਾਵ ਧਰਤੀ ਤੇ ਮੁਰਦਾ ਹੋਏ ਪਏ ਹਨ।

**ਜਾਪੈ ਖੇਡ ਖਿਡਾਰੀ ਸੁੱਤੇ ਫਾਗ ਨੂੰ॥ ੩੪॥**

ਮੁਰਦਾ ਹੋਏ ਪਏ ਰਾਖਸ਼ ਇਉਂ ਜਾਪਦੇ ਹਨ ਜਿਵੇਂ ਹੋਲੀਆਂ ਖੇਡ ਕੇ ਖਿਡਾਰੀ ਥੱਕ ਕੇ ਸੁੱਤੇ ਹੋਣ॥ ੩੪॥

**ਸ੍ਰਣਵਤਬੀਜ ਹਕਾਰੇ ਰਹਦੇ ਸੂਰਮੇ॥**

ਸ੍ਰਣਵਤਬੀਜ ਨੇ ਬਾਕੀ ਰਹਿੰਦੇ ਸੂਰਮੇ ਵੀ ਮੈਦਾਨ ਵਿਚ ਬੁਲਾ ਲਏ।

**ਜੋਧੇ ਜੇਡ ਮੁਨਾਰੇ ਦਿੱਸਣ ਖੇਤ ਵਿਚ॥**

ਇਹ ਸੂਰਮੇ ਰਣਭੂਮੀ ਵਿਚ ਖੜੋਤੇ ਵੱਡੇ-ਵੱਡੇ ਮੁਨਾਰਿਆਂ ਵਾਂਗੂੰ ਪ੍ਰਤੀਤ

ਹੋ ਰਹੇ ਹਨ।

**ਸਭਨੀ ਦਸਤ ਉਭਾਰੇ ਤੇਗਾਂ ਧੂਹਿ ਕੈ॥**

ਸਾਰੇ ਰਾਖਸ਼ ਤਲਵਾਰਾਂ ਮਿਆਨਾਂ ਵਿਚੋਂ ਕੱਢ ਦੇ ਆਪਣਿਆਂ ਹੱਥਾਂ ਵਿਚ ਘੁੰਮਾ ਰਹੇ ਹਨ।

**ਮਾਰੋ ਮਾਰ ਪੁਕਾਰੇ ਆਏ ਸਾਮ੍ਹਣੇ॥**

'ਮਾਰ ਲੌ, ਮਾਰ ਲੌ' ਕਰਦੇ ਰਾਖਸ਼ ਦੁਰਗਾ ਦੇ ਸਾਹਮਣੇ ਮੈਦਾਨ ਵਿਚ ਆ ਗਏ।

**ਸੰਜਾਂ ਤੇ ਠਣਿਕਾਰੇ ਤੇਗੀ ਉੱਭਰੇ॥**

ਸੰਜੋਆਂ ਤੇ ਪੈਂਦੀਆਂ ਤਲਵਾਰਾਂ ਦੀਆਂ ਅਵਾਜ਼ਾਂ ਇਉਂ ਪ੍ਰਤੀਤ ਹੋ ਰਹੀਆਂ ਹਨ।

**ਘਾਟ ਘੜਨਿ ਠਠਿਆਰੇ ਜਾਣਿ ਬਣਾਇ ਕੈ॥ ੩੫॥**

(ਜਿਵੇਂ) ਠਠਿਆਰ ਭਾਂਡਿਆਂ ਨੂੰ ਘੜਦੇ ਹਨ॥ ੩੫॥

**ਸੱਟ ਪਈ ਜਮਧਾਣੀ ਦਲਾਂ ਮੁਕਾਬਲਾ॥**

ਧੌਂਸਿਆਂ ਤੇ ਚੋਟਾਂ ਲੱਗੀਆਂ ਤਾਂ ਫੌਜਾਂ ਵਿਚ ਮੁਕਾਬਲਾ ਸ਼ੁਰੂ ਹੋ ਗਿਆ।

**ਘੂਮਰ ਬਰਗਸਤਾਣੀ ਦਲ ਵਿਚਿ ਘੱਤੀਓ॥**

ਦੋਹਾਂ ਪਾਸਿਆਂ ਦੀਆਂ ਫੌਜਾਂ ਵਿਚ ਉਧੜ-ਧੁੰਮੀ ਮੱਚ ਗਈ ਤੇ ਭਾਜੜ ਪੈ ਗਈ।

**ਸਣੇ ਤੁਰਾ ਪਲਾਣੀ ਡਿੱਗਣ ਸੂਰਮੇ॥**

ਬੜੇ-ਬੜੇ ਜੋਧੇ ਘੋੜਿਆਂ ਤੇ ਕਾਠੀਆਂ ਸਮੇਤ ਧਰਤੀ ਤੇ ਮਰ-ਮਰ ਕੇ ਡਿੱਗ ਰਹੇ ਹਨ।

**ਉਠਿ ਉਠਿ ਮੰਗਨਿ ਪਾਣੀ ਘਾਇਲ ਘੂਮਦੇ॥**

ਫੱਟੜ ਹੋਏ ਸੂਰਮੇ ਚੱਕਰ ਖਾ-ਖਾ ਕੇ ਡਿੱਗ ਰਹੇ ਹਨ ਤੇ ਫਿਰ ਉਠ-ਉਠ ਕੇ ਪਾਣੀ ਮੰਗਦੇ ਹਨ।

**ਏਵਡੁ ਮਾਰ ਵਿਹਾਣੀ ਉੱਪਰ ਰਾਕਸਾਂ॥**

ਦੁਰਗਾ ਨੇ ਰਾਖਸ਼ਾਂ ਨੂੰ ਏਨੀ ਮਾਰ ਮਾਰੀ (ਜੋ ਕਹਿਣ ਸੁਣਨ ਤੋਂ ਬਾਹਰ ਹੈ।)

**ਬਿੱਜਲ ਜਿਉ ਝਰਲਾਣੀ ਉੱਠੀ ਦੇਵਤਾ॥ ੩੬॥**

ਰਣਭੂਮੀ ਵਿਚ ਦੁਰਗਾ ਇਉਂ ਕੜਕ ਰਹੀ ਹੈ, ਜਿਵੇਂ ਬੱਦਲਾਂ ਵਿਚ ਬਿਜਲੀ ਕੜਕਦੀ ਹੈ॥ ੩੬॥

**ਪਉੜੀ॥**

**ਚੋਬੀ ਧਉਸ ਉਭਾਰੀ ਦਲਾਂ ਮੁਕਾਬਲਾ॥**

ਜਦੋਂ ਨਗਾਰਚੀਆਂ ਨੇ ਧੌਂਸਿਆਂ ਤੇ ਚੋਟਾਂ ਲਾਈਆਂ, ਤਦੋਂ ਫੌਜਾਂ ਵਿਚ ਜੰਗ ਸ਼ੁਰੂ ਹੋ ਗਿਆ।



**ਸਭੋ ਸੈਨਾ ਮਾਰੀ ਪਲ ਵਿਚਿ ਦਾਨਵੀ॥**

ਦੁਰਗਾ ਨੇ ਬਹੁਤ ਥੋੜ੍ਹੇ ਸਮੇਂ ਵਿਚ ਰਾਖਸ਼ਾਂ ਦੀ ਸਾਰੀ ਸੈਨਾ ਨੂੰ ਖਤਮ ਕਰ ਦਿਤਾ।

**ਦੁਰਗਾ ਦਾਨੋ ਮਾਰੇ ਰੋਹ ਬਢਾਇ ਕੈ॥**

ਦੁਰਗਾ ਨੇ ਬੜੇ ਕਰੋਧ ਵਿਚ ਭਰ ਕੇ ਰਾਖਸ਼ਾਂ ਨੂੰ ਨਾਸ ਕਰ ਦਿਤਾ।

**ਸਿਰਿ ਵਿਚਿ ਤੇਗ ਵਗਾਈ**
**ਸ੍ਰਣਵਤਬੀਜ ਦੇ॥ ੩੭॥**

ਦੇਵੀ ਨੇ ਸ੍ਰਣਵਤਬੀਜ ਦੇ ਸਿਰ ਉਤੇ ਤਲਵਾਰ ਦਾ ਭਰਵਾਂ ਵਾਰ ਕੀਤਾ।

**ਅਗਣਤ ਦਾਨੋ ਭਾਰੇ ਹੋਏ ਲੋਹੂਆ॥**

ਸ੍ਰੋਣਵਤਬੀਜ ਦੇ ਜ਼ਮੀਨ ਤੇ ਡਿੱਗੇ ਲਹੂ ਦੀਆਂ ਬੂੰਦਾਂ ਵਿਚੋਂ ਬੇਸ਼ੁਮਾਰ ਵੱਡੇ-ਵੱਡੇ ਰਾਖਸ਼ ਪੈਦਾ ਹੋ ਗਏ।

**ਜੋਧੇ ਜੇਡ ਮੁਨਾਰੇ ਅੰਦਰਿ ਖੇਤ ਦੈ॥**

ਜੰਗ ਦੇ ਮੈਦਾਨ ਵਿਚ ਉਹ ਰਾਖਸ਼ ਮੁਨਾਰਿਆਂ ਜਿਡੇ ਉੱਚੇ ਖੜੇ ਹੋ ਗਏ।

**ਦੁਰਗਾ ਨੋ ਲਲਕਾਰੇ ਆਵਨ ਸਾਮਣੇ॥**

ਉਹ ਰਾਖਸ਼ ਲਲਕਾਰਦੇ ਹੋਏ ਦੁਰਗਾ ਦੇ ਸਾਹਮਣੇ ਜੰਗ ਕਰਨ ਲਈ ਆਏ।

**ਦੁਰਗਾ ਸਭ ਸੰਘਾਰੇ ਰਾਕਸ ਆਂਵਦੇ॥**

ਦੁਰਗਾ ਨੇ ਸਾਹਮਣੇ ਆਏ ਸਭ ਰਾਖਸ਼ਾਂ ਨੂੰ ਮਾਰ ਦਿੱਤਾ।



**ਰਤੂ ਦੇ ਪਰਨਾਲੇ ਤਿਨ ਤੇ ਭੁਇ ਪਏ॥**

ਉਹਨਾਂ ਰਾਖਸ਼ਾਂ ਦੇ ਸਰੀਰਾਂ ਵਿਚੋਂ ਲਹੂ ਦੇ ਪਰਨਾਲੇ ਧਰਤੀ ਤੇ ਚੱਲਣ ਲੱਗ ਪਏ।

**ਉਠੇ ਕਾਰਣਿਆਰੇ ਰਾਕਸ ਹੜਹੜਾਇ॥ ੩੮॥**

ਇਸ ਧਰਤੀ ਤੇ ਡਿੱਗੇ ਲਹੂ ਵਿਚੋਂ ਜੰਗ ਕਰਨ ਲਈ ਹੱਸਦੇ-ਹੱਸਦੇ ਹੋਰ ਰਾਖਸ਼ ਉਠ ਖੜੇ ਹੋਏ॥ ੩੮॥

**ਧੱਗਾ ਸੰਗਲੀਆਲੀ ਸੰਘਰ ਵਾਇਆ॥**

ਰਣਭੂਮੀ ਵਿਚ ਸੰਗਲਾਂ ਵਾਲੇ ਧੌਂਸੇ ਵਜਾਏ ਗਏ।

**ਬਰਛੀ ਬੰਬਲੀਆਲੀ ਸੂਰੇ ਸੰਘਰੇ॥**

ਚਮਕੀਲੀਆਂ ਬਰਛੀਆਂ ਹੱਥਾਂ ਵਿਚ ਲੈ ਕੇ ਸੂਰਮੇ ਜੰਗ ਵਿਚ ਰੁੱਝ ਗਏ।

**ਭੇੜਿ ਮਚਿਆ ਬੀਰਾਲੀ ਦੁਰਗਾ ਦਾਨਵੀਂ॥**

ਰਾਖਸ਼ਾਂ ਤੇ ਦੁਰਗਾ ਵਿਚ ਬੜਾ ਭਿਆਨਕ ਜੁੱਧ ਮੱਚ ਗਿਆ।

**ਮਾਰ ਮਚੀ ਮੁਹਰਾਲੀ ਅੰਦਰਿ ਖੇਤ ਦੈ॥**

ਜੰਗ ਦੇ ਮੈਦਾਨ ਵਿਚ ਸੈਨਾ ਦੇ ਆਗੂਆਂ ਵਲੋਂ ਬੜੀ ਸਖਤ ਮਾਰੋ-ਮਾਰ ਮੱਚ ਉਠੀ ਭਾਵ ਘਮਸਾਣ ਦਾ ਯੁਧ ਹੋਣ ਲੱਗਾ।

**ਜਣ ਨਟ ਲੱਥੇ ਛਾਲੀ ਢੋਲਿ ਬਜਾਇ ਕੈ॥**

ਸੂਰਮੇ ਇਉਂ ਉੱਛਲ ਕੇ ਜੰਗ ਕਰ ਰਹੇ ਹਨ, ਜਿਵੇਂ ਢੋਲ ਵਜਾ ਕੇ ਬਾਜੀਗਰ ਛਾਲਾਂ ਮਾਰਦੇ ਹਨ।

**ਲੋਹੂ ਫਾਥੀ ਜਾਲੀ ਲੋਥੀ ਜਮਧੜੀ॥**

ਸੂਰਮਿਆਂ ਦੇ ਸਰੀਰਾਂ ਵਿਚ ਬਰਛੀਆਂ ਤੇ ਕਟਾਰਾਂ ਇਉਂ ਧਸੀਆਂ ਹੋਈਆਂ ਹਨ, ਜਿਵੇਂ ਲਾਲ ਰੰਗ ਦੀਆਂ ਮੱਛੀਆਂ ਜਾਲ ਵਿਚ ਫਸੀਆਂ ਹੁੰਦੀਆਂ ਹਨ।



**ਘਣ ਵਿਚਿ ਜਿਉ ਛੰਛਾਲੀ ਤੇਗਾਂ ਹਸੀਆਂ॥**

ਸੂਰਮਿਆਂ ਦੇ ਹੱਥਾਂ ਵਿਚ ਫੜੀਆਂ ਤਲਵਾਰਾਂ ਇਉਂ ਚਮਕ ਰਹੀਆਂ ਹਨ, ਜਿਵੇਂ ਕਾਲੇ ਬੱਦਲਾਂ ਵਿਚ ਬਿਜਲੀ ਲਿਸ਼ਕਦੀ ਹੈ।

**ਘੁੰਮਰਆਰਿ ਸਿਆਲੀ ਬਣੀਆਂ ਕੇਜਮਾਂ॥ ੩੯॥**

ਸਿਆਲ ਦੀ ਧੁੰਦ ਵਾਂਗੂੰ ਹਰ ਪਾਸੇ ਤਲਵਾਰਾਂ ਹੀ ਤਲਵਾਰਾਂ ਛਾਈਆਂ ਹੋਈਆਂ ਹਨ॥ ੩੯॥

**ਧੱਗਾ ਸੂਲਿ ਬਜਾਈਆਂ ਦਲਾਂ ਮੁਕਾਬਲਾ॥**

ਚੋਟਾਂ ਲਾ ਕੇ ਨਗਾਰੇ ਵਜਾਏ ਗਏ ਤੇ ਫੌਜਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ।

**ਧੂਹਿ ਮਿਆਨੋ ਲਈਆਂ ਜੁਆਨੀ ਸੂਰਮੀ॥**

ਸੂਰਬੀਰ ਜਵਾਨਾਂ ਨੇ ਜੰਗ ਕਰਨ ਲਈ ਮਿਆਨਾਂ ਵਿਚੋਂ ਤਲਵਾਰਾਂ ਧੂਹ ਲਈਆਂ।

**ਸ੍ਰਣਵਤਬੀਜ ਬਧਾਈਆਂ ਅਗਣਤ ਸੂਰਤਾਂ॥**

ਸ੍ਰਣਵਤਬੀਜ ਨੇ ਆਪਣੀਆਂ ਬੇਅੰਤ ਸ਼ਕਲਾਂ ਵਧਾ ਲਈਆਂ। (ਉਸ ਦੇ ਲਹੂ ਦੀਆਂ ਡਿੱਗੀਆਂ ਬੂੰਦਾਂ ਵਧ ਕੇ ਉਸ ਦੀ ਸ਼ਕਲ ਦੇ ਰਾਖਸ਼ ਬਣ-ਬਣ ਕੇ ਮੈਦਾਨ ਵਿਚ ਖੜੇ ਹੋ ਜਾਂਦੇ ਹਨ)।

**ਦੁਰਗਾ ਸਉਹੇ ਆਈਆਂ ਰੋਹ ਬਢਾਇ ਕੈ॥**

ਸ੍ਰਣਵਤਬੀਜ ਦੇ ਲਹੂ ਤੋਂ ਬਣੇ ਰਾਖਸ਼ ਬੜੇ ਗੁੱਸੇ ਨਾਲ ਤਲਵਾਰਾਂ ਲੈ ਕੇ ਦੁਰਗਾ ਨਾਲ ਜੁੱਧ ਕਰਨ ਲਈ ਮੈਦਾਨ ਵਿਚ ਆ ਗਏ।

**ਸਭਨੀ ਆਣ ਵਗਾਈਆਂ ਤੇਗਾਂ ਧੂਹਿ ਕੈ॥**

ਸਭ ਰਾਖਸ਼ਾਂ ਨੇ ਇਕੋ ਵਾਰ ਹੀ ਹੱਲਾ ਕਰਕੇ ਦੁਰਗਾ ਤੇ ਤਲਵਾਰਾਂ ਚਲਾਈਆਂ।

**ਦੁਰਗਾ ਸਭ ਬਚਾਈਆਂ ਢਾਲ ਸੰਭਾਲ ਕੈ॥**

ਦੁਰਗਾ ਨੇ ਸਭ ਰਾਖਸ਼ਾਂ ਦੀਆਂ ਤਲਵਾਰਾਂ ਦੇ ਵਾਰ ਆਪਣੀ ਢਾਲ ਤੇ ਰੋਕੇ।

**ਦੇਵੀ ਆਪ ਚਲਾਈਆਂ ਤਕਿ ਤਕਿ ਦਾਨਵੀ॥**

ਦੁਰਗਾ ਨੇ ਸਭ ਦੈਂਤਾਂ ਨੂੰ ਵੇਖ-ਵੇਖ ਕੇ ਉਹਨਾਂ ਤੇ ਵਾਰ ਕੀਤੇ।

**ਲੋਹੂ ਨਾਲਿ ਡੁਬਾਈਆਂ ਤੇਗਾਂ ਨੰਗੀਆਂ॥**

ਸੂਰਮਿਆਂ ਨੇ ਆਪਣੀਆਂ ਨੰਗੀਆਂ ਤਲਵਾਰਾਂ ਲਹੂ ਨਾਲ ਤਰ ਕੀਤੀਆਂ।

**ਸਾਰਸੁਤੀ ਜਣ ਨ੍ਹਾਈਆਂ ਮਿਲ ਕੈ ਦੇਵੀਆਂ॥**

ਇਉਂ ਪ੍ਰਤੀਤ ਹੋ ਰਿਹਾ ਹੈ ਜਿਵੇਂ ਸਭ ਦੇਵੀਆਂ ਮਿਲ ਕੇ ਸੁਰਸਤੀ ਨਦੀ ਵਿਚ ਇਸ਼ਨਾਨ ਕਰ ਰਹੀਆਂ ਹਨ।

**ਸਭੇ ਮਾਰ ਗਿਰਾਈਆਂ ਅੰਦਰਿ ਖੇਤਿ ਦੈ॥**

ਸ੍ਰਣਵਤਬੀਜ ਦੇ ਲਹੂ ਤੋਂ ਬਣੀਆਂ ਸਭ ਸ਼ਕਲਾਂ (ਰਾਖਸ਼ਾਂ) ਨੂੰ ਦੁਰਗਾ ਨੇ ਮੈਦਾਨ ਵਿਚ ਮਾਰ ਕੇ ਸੁੱਟ ਦਿਤਾ।

**ਤਿਦੂੰ ਫੇਰਿ ਸਵਾਈਆਂ ਹੋਈਆਂ ਸੂਰਤਾਂ॥ ੪੦॥**

ਸ੍ਰਣਵਤਬੀਜ ਦੀਆਂ ਇਹ ਸ਼ਕਲਾਂ ਅੱਗੇ ਨਾਲੋਂ ਵੀ ਵਧੇਰੇ ਪੈਦਾ ਹੋ ਗਈਆਂ॥ ੪੦॥

(ਉਸ ਦੇ ਲਹੂ ਦੀ ਇਕ-ਇਕ ਬੂੰਦ ਤੋਂ ਇਕ-ਇਕ ਰਾਖਸ਼ ਬਣ ਜਾਂਦਾ ਸੀ।)

**ਪਉੜੀ॥**



**ਸੂਰੀਂ ਸੰਘਰਿ ਰਚਿਆ ਢੋਲ ਸੰਖ ਨਗਾਰੇ ਵਾਇ ਕੈ॥**

ਰਣਭੂਮੀ ਵਿਚ ਸੂਰਮਿਆਂ ਨੇ ਢੋਲ, ਸੰਖ ਤੇ ਨਗਾਰੇ ਵਜਾ ਕੇ ਜੰਗ ਆਰੰਭ ਕੀਤਾ।

**ਚੰਡ ਚਿਤਾਰੀ ਕਾਲਕਾ
ਮਨ ਬਹਲਾ ਰੋਸੁ ਬਢਾਇ ਕੈ॥**

ਦੁਰਗਾ ਨੇ ਆਪਣੇ ਮਨ ਵਿਚ ਬਹੁਤ ਗੁੱਸੇ ਵਧਾ ਕੇ ਕਾਲੀ ਦੇਵੀ ਨੂੰ ਚਿਤਾਰਿਆ ਭਾਵ ਕਾਲਕਾ ਨੂੰ ਆਪਣੇ ਕੋਲ ਸੱਦਿਆ।

**ਨਿਕਲੀ ਮੱਥਾ ਫੋੜਿ ਕੈ
ਜਣ ਫਤੇ ਨੀਸਾਣ ਬਜਾਇ ਕੈ॥**

ਜਿਸ ਵੇਲੇ ਦੁਰਗਾ ਨੇ ਕਾਲੀ ਦੇਵੀ ਨੂੰ ਯਾਦ ਕੀਤਾ, ਉਹ ਉਸ ਸਮੇਂ

ਦੁਰਗਾ ਦਾ ਮੱਥਾ ਪਾੜ ਕੇ ਪ੍ਰਗਟ ਹੋ ਗਈ, ਇਉਂ ਪ੍ਰਤੀਤ ਹੋਇਆ ਜਿਵੇਂ ਫਤਹ ਦਾ ਨਗਾਰਾ ਵਜਾਉਂਦੀ ਹੋਈ ਕਾਲਕਾ ਆਈ।

**ਜਾਗ ਸੁ ਜੰਮੀ ਜੁੱਧ ਨੂੰ**
**ਜਰਵਾਣਾ ਜਣ ਮਰੜਾਇ ਕੈ॥**

ਕਾਲੀ ਦੇਵੀ ਜੰਮਦਿਆਂ ਸਾਰ ਜੁੱਧ ਕਰਨ ਲਈ ਇਉਂ ਗਰਜਦੀ ਆਈ, ਜਿਵੇਂ ਬੀਰਭੱਦਰ ਸ਼ਿਵ ਜੀ ਦੀਆਂ ਜਟਾਂ ਵਿਚੋਂ ਗਰਜਦਾ ਹੋਇਆ ਪ੍ਰਗਟ ਹੋਇਆ ਸੀ।

**ਦਲ ਵਿਚਿ ਘੇਰਾ ਘੱਤਿਆ**
**ਜਣ ਸੀਹ ਤੁਰਿਆ ਗਣਿਣਾਇ ਕੈ॥**

ਕਾਲੀ ਦੇਵੀ ਨੇ ਰਣਭੂਮੀ ਵਿਚ ਆ ਕੇ ਦੁਸ਼ਮਨ ਦੀਆਂ ਫੌਜਾਂ ਨੂੰ ਇਉਂ ਘੇਰਾ ਪਾ ਲਿਆ, ਜਿਵੇ ਗਰਜਦਾ ਹੋਇਆ ਸ਼ੇਰ ਆਪਣੇ ਸ਼ਿਕਾਰ ਨੂੰ ਘੇਰ ਲੈਂਦਾ ਹੈ।



**ਆਪ ਵਿਸੂਲਾ ਹੋਇਆ**
**ਤਿਹੁ ਲੋਕਾਂ ਤੇ ਖੁਨਸਾਇ ਕੈ॥**

ਇਉਂ ਜਾਪਦਾ ਸੀ ਜਿਵੇਂ ਪ੍ਰਭੂ ਆਪ ਤਿੰਨਾਂ ਲੋਕਾਂ ਤੇ ਬੜਾ ਕਰੋਧਵਾਨ ਹੋ ਕੇ ਆਇਆ ਹੈ।

**ਰੋਹ ਸਿਧਾਈਆਂ ਚਕ੍ਰਪਾਣ**
**ਕਰ ਨਿੰਦਾ ਖੜਗ ਉਠਾਇ ਕੈ॥**

ਕਾਲੀ ਦੇਵੀ ਬੜੇ ਕਰੋਧ ਵਿਚ ਭਰੀ ਹੋਈ ਇਕ ਹੱਥ ਵਿਚ ਚੱਕਰ ਤੇ ਦੂਜੇ ਵਿਚ ਤਲਵਾਰ ਫੜ ਕੇ ਜੰਗ ਕਰਨ ਲਈ ਤੁਰ ਪਈ।

**ਅਗੇ ਰਾਖਸ ਬੈਠੇ ਰੋਹਲੇ**
**ਤੀਰੀ ਤੇਗੀ ਛਹਬਰ ਲਾਇ ਕੈ॥**

ਅੱਗੇ ਰਾਖਸ਼ ਵੀ ਬੜੇ ਗੁੱਸੇ ਵਿਚ ਭਰੇ ਤਿਆਰ ਬਰ-ਤਿਆਰ ਬੈਠੇ ਸਨ, ਉਹਨਾਂ ਨੇ ਕਾਲਕਾ ਨੂੰ ਵੇਖ ਕੇ ਤੀਰਾਂ ਤੇ ਤਲਵਾਰਾਂ ਦੀ ਛਹਿਬਰ ਲਾ ਦਿੱਤੀ।

**ਪਕੜ ਪਛਾੜੇ ਰਾਕਸਾਂ**
**ਦਲ ਦੈਤਾ ਅੰਦਰਿ ਜਾਇ ਕੈ॥**

ਰਾਖਸ਼ਾਂ ਦੀਆਂ ਫੌਜਾਂ ਵਿਚ ਕਾਲਕਾ ਨੇ ਪ੍ਰਵੇਸ਼ ਕਰਕੇ ਉਹਨਾਂ ਨੂੰ ਪਟਕਾ-ਪਟਕਾ ਕੇ ਮਾਰਿਆ।

**ਬਹੁ ਕੇਸੀ ਪਕੜਿ ਪਛਾੜਿਅਨਿ**
**ਤਿਨ ਅੰਦਰਿ ਧੂਮ ਰਚਾਇ ਕੈ॥**



ਕਾਲਕਾ ਰਾਖਸ਼ਾਂ ਦੀਆਂ ਫੌਜਾਂ ਵਿਚ ਗਰਜਦੀ ਹੋਈ ਪਹੁੰਚੀ ਤੇ ਉਸ ਨੇ ਰਾਖਸ਼ਾਂ ਨੂੰ ਕੇਸਾਂ ਤੋਂ ਫੜ-ਫੜ ਕੇ ਵਗਾਹ-ਵਗਾਹ ਮਾਰਿਆ।

**ਬਡੇ ਬਡੇ ਚੁਣ ਸੂਰਮੇ**
**ਗਹਿ ਕੋਟੀ ਦਏ ਚਲਾਇ ਕੈ॥**

ਤੀਰ ਚਲਾ-ਚਲਾ ਕੇ ਕਾਲਕਾ ਨੇ ਰਾਖਸ਼ਾਂ ਦੇ ਵੱਡੇ-ਵੱਡੇ ਸੂਰਮਿਆਂ ਨੂੰ ਖਤਮ ਕਰ ਦਿਤਾ।

**ਰਣ ਕਾਲੀ ਗੁੱਸਾ ਖਾਇ ਕੈ॥ ੪੧॥**

ਕਾਲੀ ਦੇਵੀ ਨੇ ਰਣਭੂਮੀ ਵਿਚ ਗੁੱਸਾ ਖਾ ਕੇ ਬੜਾ ਭਿਆਨਕ ਜੰਗ ਕੀਤਾ॥ ੪੧॥

## ਪਉੜੀ॥

### ਦੁਹਾ ਕੰਧਾਰਾਂ ਮੁਹਿ ਜੁੜੇ ਅਣੀਆ ਰਾਚੋਈਆਂ॥

ਦੋਹਾਂ ਪਾਸਿਆਂ ਦੀਆਂ ਫੌਜਾਂ ਆਹਮੋ-ਸਾਹਮਣੇ ਆ ਡਟੀਆਂ ਤੇ ਨੇਜ਼ਿਆਂ ਦੇ ਤਿੱਖਿਆਂ ਮੂੰਹਾਂ ਵਿਚੋਂ ਲਹੂ ਚੋਣ ਲੱਗਾ।

### ਧੂਹਿ ਕਿਰਪਾਣਾਂ ਤਿੱਖੀਆਂ ਨਾਲ ਲੋਹੂ ਧੋਈਆਂ॥

ਸੂਰਮਿਆਂ ਨੇ ਮਿਆਨ ਵਿਚੋਂ ਤਲਵਾਰਾਂ ਧੂਹ ਲਈਆਂ ਤੇ ਉਹਨਾਂ ਨੂੰ ਲਹੂ ਨਾਲ ਧੋਤਾ ਭਾਵ ਲਹੂ ਵਿਚ ਤਰ ਕੀਤਾ।

### ਹੂਰਾਂ ਸ੍ਰਣਵਤਬੀਜ ਨੂੰ ਘਤਿ ਘੇਰਿ ਖਲੋਈਆਂ॥



ਇਉਂ ਪ੍ਰਤੀਤ ਹੋ ਰਿਹਾ ਸੀ ਜਿਵੇਂ ਇਹ ਤਿੱਖੀਆਂ ਤਲਵਾਰਾਂ ਸ੍ਵਰਗ ਦੀਆਂ ਅਪੱਛਰਾਂ ਹਨ, ਜੋ ਸ੍ਰਣਵਤਬੀਜ ਨੂੰ ਵਰਨ ਲਈ ਘੇਰਾ ਪਾ ਕੇ ਖਲੋਤੀਆਂ ਹਨ।

### ਲਾੜਾ ਦੇਖਨ ਲਾੜੀਆਂ ਚਉਗਿਰਦੈ ਹੋਈਆਂ॥ ੪੨॥

ਜਾਂ ਇਉਂ ਜਾਣੋ ਕਿ ਇਹ ਤਲਵਾਰਾਂ ਲਾੜੀਆਂ ਬਣ ਕੇ ਆਪਣੇ ਲਾੜੇ ਦੇ ਆਲੇ-ਦੁਆਲੇ ਇਕੱਠੀਆਂ ਹੋਈਆਂ-ਹੋਈਆਂ ਹਨ॥ ੪੨॥

### ਚੋਬੀ ਧਉਸਾ ਪਾਈਆਂ ਦਲਾਂ ਮੁਕਾਬਲਾ॥

ਨਗਾਰਿਆਂ ਤੇ ਚੋਟਾਂ ਲੱਗੀਆਂ ਤੇ ਫੌਜਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ।

### ਦਸਤੀ ਧੂਹ ਨਚਾਈਆਂ ਤੇਗਾਂ ਨੰਗੀਆਂ॥

ਯੋਧਿਆਂ ਨੇ ਆਪਣਿਆਂ ਹੱਥਾਂ ਵਿਚ ਨੰਗੀਆਂ ਤਲਵਾਰਾਂ ਫੜ ਲਈਆਂ ਤੇ ਵਾਰ ਕਰਨ ਲਈ ਉਹਨਾਂ ਨੂੰ ਘੁਮਾਇਆ।

**ਸੂਰਿਆਂ ਦੇ ਤਨ ਲਾਈਆਂ ਗੋਸਤ ਗਿੱਧੀਆਂ॥**

ਉਹ ਤਲਵਾਰਾਂ, ਜਿਹੜੀਆਂ ਮਾਸ ਖਾਣ ਗਿੱਝੀਆਂ ਹੋਈਆਂ ਸਨ, ਦੁਰਗਾ ਨੇ ਰਾਖਸ਼ਾਂ ਦੇ ਸਰੀਰਾਂ ਵਿਚ ਖੋਭੀਆਂ।

**ਬਿੱਧਣਰਾਤੀ ਆਈਆਂ ਮਰਦਾਂ ਘੋੜਿਆਂ॥**

ਦੁਰਗਾ ਨੇ ਐਸੀ ਕਟਾ-ਵਢ ਕੀਤੀ ਕਿ ਸੂਰਮਿਆਂ ਤੇ ਘੋੜਿਆਂ ਲਈ ਦੁਖਦਾਈ ਰਾਤ ਆ ਗਈ।

**ਜੋਗਣੀਆਂ ਮਿਲਿ ਧਾਈਆਂ ਲੋਹੂ ਭੱਖਣਾ॥**

ਸੂਰਮਿਆਂ ਦਾ ਲਹੂ ਪੀਣ ਲਈ ਜੋਗਣੀਆਂ ਇਕੱਠੀਆਂ ਹੋ ਕੇ ਮੈਦਾਨ ਵਿਚ ਆ ਗਈਆਂ।



**ਫਉਜਾਂ ਮਾਰ ਹਟਾਈਆਂ ਦੇਵਾਂ ਦਾਨਵਾਂ॥**

ਦੁਰਗਾ ਨੇ ਬੜਾ ਭਿਆਨਕ ਜੰਗ ਮਚਾ ਕੇ ਰਾਖਸ਼ਾਂ ਦੀਆਂ ਫੌਜਾਂ ਨੂੰ ਪਿਛੇ ਧੱਕ ਦਿੱਤਾ।

**ਭਜਦੀ ਕਥਾ ਸੁਣਾਈਆਂ ਰਾਜੇ ਸੁੰਭ ਥੈ॥**

ਮੈਦਾਨ ਵਿਚੋਂ ਭੱਜ ਕੇ ਰਾਖਸ਼ਾਂ ਨੇ ਰਾਜੇ ਸੁੰਭ ਨੂੰ ਜੰਗ ਦੇ ਸਾਰੇ ਸਮਾਚਾਰ ਜਾ ਕੇ ਸੁਣਾਏ।

**ਭੁਈਂ ਨ ਪਉਣੈ ਪਾਈਆਂ ਬੂੰਦਾਂ ਰਕਤ ਦੀਆਂ॥**

ਰਾਜੇ ਸੁੰਭ ਨੂੰ ਰਾਕਸ਼ਾਂ ਨੇ ਦੱਸਿਆ ਕਿ ਰਕਤ ਬੀਜ ਦੇ ਖ਼ੂਨ ਦੀਆਂ ਬੂੰਦਾਂ ਜ਼ਮੀਨ ਤੇ ਨਹੀਂ ਡਿੱਗਣ ਦਿਤੀਆਂ ਗਈਆਂ।

**ਕਾਲੀ ਖੇਤ ਖਪਾਈਆਂ ਸੱਭੇ ਸੂਰਤਾਂ॥**

ਕਾਲੀ ਨੇ ਰਕਤ ਬੀਜ ਦੇ ਲਹੂ ਤੋਂ ਬਣੀਆਂ ਸਭ ਸ਼ਕਲਾਂ (ਰਾਖਸ਼) ਖਤਮ ਕਰ ਦਿੱਤੀਆਂ ਹਨ।

## ਬਹੁਤੀ ਸਿਰੀ ਬਿਹਾਈਆਂ ਘੜੀਆਂ ਕਾਲ ਕੀਆਂ॥

ਬੇਸ਼ੁਮਾਰ ਰਾਖਸ਼ਾਂ ਦੇ ਸਿਰ ਤੇ ਕਾਲ ਦੀਆਂ ਘੜੀਆਂ ਆ ਪਹੁੰਚੀਆਂ।

## ਜਾਣਿ ਨ ਜਾਏ ਮਾਈਆਂ ਜੂਝੇ ਸੂਰਮੇ॥ ੪੩॥

ਸੂਰਮੇ ਮਰ ਕੇ ਧਰਤੀ ਤੇ ਇਉਂ ਪਏ ਹਨ ਜਿਵੇਂ ਉਹਨਾਂ ਦੀਆਂ ਮਾਵਾਂ ਨੇ ਉਹਨਾਂ ਨੂੰ ਜਣਿਆਂ ਹੀ ਨਹੀਂ ਹੁੰਦਾ॥ ੪੩॥

## ਸੁੰਭ ਸੁਣੀ ਕਰਹਾਲੀ ਸ੍ਰਣਵਤਬੀਜ ਦੀ॥

ਰਾਜੇ ਸੁੰਭ ਨੇ ਰਣਭੂਮੀ ਵਿਚ ਸ੍ਰਣਵਤਬੀਜ ਦੀ ਹੋਈ ਦੁਰਦਸ਼ਾ ਨੂੰ ਬੜੇ ਦੁਖ ਨਾਲ ਸੁਣਿਆ।



## ਰਣ ਵਿਚਿ ਕਿਨੈ ਨ ਝਾਲੀ ਦੁਰਗਾ ਆਂਵਦੀ॥

(ਤੇ ਉਸ ਨੇ ਇਹ ਵੀ ਸੁਣਿਆ ਕਿ) ਦੁਰਗਾ ਦੇ ਹਮਲੇ ਨੂੰ ਕੋਈ ਸੂਰਮਾਂ ਵੀ ਨਹੀਂ ਰੋਕ ਸਕਿਆ।

## ਬਹੁਤੇ ਬੀਰ ਜਟਾਲੀ ਉੱਠੇ ਆਖ ਕੈ॥

ਜੰਗ ਦੇ ਦੁਖਦਾਈ ਸਮਾਚਾਰ ਸੁਣ ਕੇ ਬੇਸ਼ੁਮਾਰ ਜਟਾਂ ਵਾਲੇ ਸੂਰਬੀਰ ਰਾਖਸ਼ ਬੜੇ ਰੋਹ ਨਾਲ ਉਠ ਖੜੇ ਹੋਏ।

## ਚੋਟਾਂ ਪਾਨ ਤਬਾਲੀ ਜਾਸਨ ਜੁੱਧ ਨੂੰ॥

ਉਹਨਾਂ ਨੇ ਨਗਾਰਚੀਆਂ ਨੂੰ ਕਿਹਾ ਕਿ ਧੌਂਸਿਆਂ ਤੇ ਚੋਟਾਂ ਲਾਓ! ਸੂਰਮੇ ਜੁਧ ਕਰਨ ਲਈ ਰਣਭੂਮੀ ਵਿਚ ਜਾਣਗੇ।

## ਥਰਿ ਥਰਿ ਪ੍ਰਿਥਮੀ ਚਾਲੀ ਦਲਾਂ ਚੜ੍ਹੰਦਿਆਂ॥

ਰਾਖਸ਼ਾਂ ਦੀਆਂ ਫੌਜਾਂ ਦੀ ਚੜ੍ਹਾਈ ਕਰਕੇ ਰਣਭੂਮੀ ਵਲ ਚੱਲਣ ਸਮੇਂ

ਧਰਤੀ ਥਰ-ਥਰ ਕੰਬਣ ਲਗ ਪਈ।

**ਨਾਉ ਜਿਵੇਹੈ ਹਾਲੀ ਸਹ ਦਰੀਆਉ ਵਿਚਿ॥**

ਧਰਤੀ ਇਉਂ ਕੰਬ ਉਠੀ ਜਿਵੇਂ ਡੂੰਘੇ ਦਰਿਆ ਵਿਚ ਫਸੀ ਬੇੜੀ ਡੋਲਦੀ ਹੈ।

**ਧੂੜਿ ਉਤਾਹਾਂ ਘਾਲੀ ਛੜੀ ਤੁਰੰਗਮਾਂ॥**

ਘੋੜਿਆਂ ਦੇ ਸੁੰਮਾਂ ਨਾਲ ਉਡਿਆ ਘੱਟਾ ਅਸਮਾਨ ਤਕ ਛਾ ਗਿਆ।

**ਜਾਣਿ ਪੁਕਾਰੂ ਚਾਲੀ ਧਰਤੀ ਇੰਦ੍ਰ ਥੈ॥ ੪੪॥**

ਇਉਂ ਪ੍ਰਤੀਤ ਹੋ ਰਿਹਾ ਹੈ ਜਿਵੇਂ ਧਰਤੀ ਇੰਦਰ ਕੋਲ ਆਪਣੇ ਦੁਖ ਦੀ ਪੁਕਾਰ ਕਰਨ ਲਈ ਜਾ ਰਹੀ ਹੈ॥ ੪੪॥

**ਪਉੜੀ॥**



**ਆਹਰਿ ਮਿਲਿਆ ਆਹਰੀਆਂ ਸੈਣ ਸੂਰਿਆਂ ਸਾਜੀ॥**

ਸੂਰਮਿਆਂ ਨੂੰ ਜੰਗ ਕਰਨ ਦਾ ਆਹਰ (ਉਤਸ਼ਾਹ) ਮਿਲਿਆ ਤੇ ਉਹਨਾਂ ਨੇ ਫੌਜਾਂ ਨੂੰ ਤਿਆਰ ਕੀਤਾ।

**ਚੱਲੇ ਸਉਹੇ ਦੁਰਗਸਾਹ ਜਣ ਕਾਬੈ ਹਾਜੀ॥**

ਰਾਖਸ਼ਾਂ ਦੀਆਂ ਫੌਜਾਂ ਦੁਰਗਾ ਨਾਲ ਜੰਗ ਕਰਨ ਲਈ ਇਉਂ ਚਲ ਪਈਆਂ ਹਨ, ਮਾਨੋ ਕਾਅਬੇ ਦਾ ਹੱਜ ਕਰਨ ਲਈ ਹਾਜੀ ਜਾ ਰਹੇ ਹਨ।

**ਤੀਰੀ ਤੇਗੀ ਜਮਧੜੀ ਰਣ ਵੰਡੀ ਭਾਜੀ॥**

ਰਾਖਸ਼ਾਂ ਦੇ ਆਗੂਆਂ ਨੇ ਆਪਣੇ ਸੂਰਮਿਆਂ ਵਿਚ ਤੀਰਾਂ ਤਲਵਾਰਾਂ ਤੇ ਕਟਾਰਾਂ ਦੀ ਭਾਜੀ ਵੰਡੀ ਭਾਵ ਸੂਰਮਿਆਂ ਨੂੰ ਸ਼ਸਤ੍ਰ ਦਿੱਤੇ।

**ਇਕ ਘਾਇਲ ਘੂਮਨ ਸੂਰਮੇ**
**ਜਣ ਮਕਤਬ ਕਾਜੀ॥**

ਕਈ ਸੂਰਮੇ ਜ਼ਖਮੀ ਹੋਏ ਮੈਦਾਨ ਵਿਚ ਜਿਉਂ ਘੁੰਮ ਰਹੇ ਹਨ ਜਿਵੇਂ ਮਦਰੱਸੇ ਵਿਚ ਕਾਜ਼ੀ ਸਿਰ ਹਿਲਾ-ਹਿਲਾ ਬੱਚਿਆਂ ਨੂੰ ਕੁਰਾਨ ਪੜ੍ਹਾਉਂਦਾ ਹੈ।

**ਇਕ ਬੀਰ ਪਰੋਤੇ ਬਰਛੀਏ**
**ਜਿਉ ਝੁਕ ਪਉਨ ਨਿਵਾਜੀ॥**

ਕਈ ਸੂਰਮੇ ਦੇਵੀ ਦੀ ਬਰਛੀ ਵਿਚ ਪਰੋਤੇ ਇਸ ਤਰ੍ਹਾਂ ਝੁਕੇ ਹੋਏ ਹਨ ਜਿਵੇਂ ਨਮਾਜ਼ੀ ਪੜ੍ਹਨ ਲਈ ਧਰਤੀ ਤੇ ਝੁਕੇ ਹੁੰਦੇ ਹਨ।

**ਇਕ ਦੁਰਗਾ ਸਉਹੇ ਖੁਨਸ ਕੈ**

**ਖੁਨਸਾਇਨ ਤਾਜੀ॥**

ਕਈ ਸੂਰਮੇ ਬੜੇ ਰੋਹ ਨਾਲ ਘੋੜੇ ਨਚਾਉਂਦੇ ਜੰਗ ਕਰਨ ਲਈ ਦੁਰਗਾ ਦੇ ਸਾਹਮਣੇ ਆਉਂਦੇ ਹਨ।



**ਇਕ ਧਾਵਨ ਦੁਰਗਾ ਸਾਮਣੇ**
**ਜਿਉ ਭੁਖਿਆਏ ਪਾਜੀ॥**

ਕਈ ਰਾਖਸ਼ ਦੁਰਗਾ ਦੇ ਸਾਹਮਣੇ ਇਸ ਤਰ੍ਹਾਂ ਆਉਂਦੇ ਹਨ, ਜਿਸ ਤਰ੍ਹਾਂ ਕੋਈ ਭੁਖਾ ਖਾਣਾ ਵੇਖ ਕੇ ਭੱਜ ਪੈਂਦਾ ਹੈ।

**ਕਦੇ ਨ ਰੱਜੇ ਜੁੱਧ ਤੇ ਰੱਜ ਹੋਏ ਰਾਜੀ॥ ੪੫॥**

ਉਹ ਸੂਰਮੇ ਜਿਹੜੇ ਕਦੀ ਜੰਗ ਕਰਕੇ ਰੱਜਦੇ ਨਹੀਂ ਸਨ, ਉਹ ਅੱਜ ਦੁਰਗਾ ਨਾਲ ਜੰਗ ਕਰਕੇ ਰੱਜ ਗਏ ਹਨ ਭਾਵ ਥੱਕ ਗਏ ਹਨ॥ ੪੫॥

**ਬੱਜੇ ਸੰਗਲੀਆਲੇ ਸੰਘਰ ਡੋਹਰੇ॥**

ਸੰਗਲਾਂ ਵਾਲੇ ਦੂਹਰੇ ਨਗਾਰੇ ਰਣਭੂਮੀ ਵਿਚ ਵੱਜੇ।

**ਡਹੇ ਜੁ ਖੇਤ ਜਟਾਲੇ ਹਾਠਾਂ ਜੋੜਿ ਕੈ॥**

ਜਟਾਧਾਰੀ ਰਾਖਸ਼ ਸੂਰਮਿਆਂ ਦੀਆਂ ਕਤਾਰਾਂ ਜੰਗ ਵਿਚ ਜੁੱਟ ਗਈਆਂ।

## ਨੇਜੇ ਬੰਬਲੀਆਲੇ ਦਿੱਸਨ ਓਰੜੇ॥

'ਝੰਡੀਆਂ ਵਾਲੇ ਨੇਜ਼ੇ ਸੂਰਮਿਆਂ ਦੇ ਹੱਥਾਂ ਵਿਚ ਚੁੱਕੇ ਹੋਏ ਦਿੱਸ ਰਹੇ ਹਨ।

## ਚੱਲੇ ਜਾਣ ਜਟਾਲੇ ਨਾਵਣ ਗੰਗ ਨੂੰ॥ ੪੬॥

ਦੁਰਗਾ ਸਾਹਮਣੇ ਜਾਂਦੇ ਰਾਖਸ਼ਾਂ ਦਾ ਦ੍ਰਿਸ਼ ਇਸ ਤਰ੍ਹਾਂ ਦਾ ਪ੍ਰਤੀਤ ਹੋ ਰਿਹਾ ਹੈ, ਜਿਵੇਂ ਜਟਾਧਾਰੀ ਸਾਧੂ ਗੰਗਾ ਦਾ ਇਸ਼ਨਾਨ ਕਰਨ ਲਈ ਜਾ ਰਹੇ ਹਨ॥ ੪੬॥

## ਪਉੜੀ॥

## ਦੁਰਗਾ ਅਤੈ ਦਾਨਵੀ ਸੂਲ ਹੋਈਆਂ ਕੰਗਾਂ॥

ਦੁਰਗਾ ਤੇ ਦੈਂਤਾਂ ਦੀਆਂ ਫੌਜਾਂ ਸ਼ਸਤ੍ਰ ਧਾਰ ਕੇ ਜੰਗ ਲਈ ਫਿਕਰਮੰਦ ਹੋਈਆਂ ਭਾਵ ਯੁੱਧ ਕਰਨ ਬਾਰੇ ਤਜਵੀਜ਼ਾਂ ਸੋਚਣ ਲੱਗੇ।



## ਵਾਛੜ ਘੱਤੀ ਸੂਰਿਆਂ ਵਿਚ ਖੇਤ ਖਤੰਗਾਂ॥

ਰਣਭੂਮੀ ਵਿਚ ਸੂਰਮਿਆਂ ਨੇ ਤੀਰਾਂ ਦਾ ਮੀਂਹ ਵਰਸਾ ਦਿੱਤਾ।

## ਧੂਹਿ ਕ੍ਰਿਪਾਣਾ ਤਿੱਖੀਆਂ ਬਢ ਲਾਹਨਿ ਅੰਗਾਂ॥

ਸੂਰਮੇ ਤੇਜ਼ ਤਲਵਾਰਾਂ ਨਾਲ ਦੁਸ਼ਮਨਾਂ ਦੇ ਅੰਗ ਵੱਢ ਵੱਢ ਕੇ ਸੁੱਟ ਰਹੇ ਹਨ।

## ਪਹਿਲਾ ਦਲਾਂ ਮਿਲੰਦਿਆਂ ਭੇੜ ਪਇਆ ਨਿਹੰਗਾਂ॥ ੪੭॥

ਦੋਹਾਂ ਪਾਸਿਆਂ ਦੀਆਂ ਫੌਜਾਂ ਦੇ ਆਹਮੋ-ਸਾਹਮਣੇ ਆ ਜਾਣ ਤੇ ਸੂਰਮਿਆਂ ਦਾ ਜੁੱਧ ਮੱਚ ਗਿਆ॥ ੪੭॥

## ਪਉੜੀ॥

## ਓਰੜ ਫਉਜਾਂ ਆਈਆਂ ਬੀਰ ਚੜੇ ਕੰਧਾਰੀ॥

ਬੜੇ ਉਤਸ਼ਾਹ ਨਾਲ ਫੌਜਾਂ ਰਣਭੂਮੀ ਵਿਚ ਆਈਆਂ ਤੇ ਸੂਰਮੇ ਕਤਾਰਾਂ ਬੰਨ੍ਹ ਕੇ ਜੰਗ ਕਰਨ ਲਈ ਤਿਆਰ ਹੋ ਗਏ।

## ਸੜਕ ਮਿਆਨੋ ਕਢੀਆਂ ਤਿਖੀਆਂ ਤਰਵਾਰੀ॥

ਸੂਰਮਿਆਂ ਨੇ ਸਰ-ਸਰ ਕਰਦੀਆਂ ਤੇਜ਼ ਤਲਵਾਰਾਂ ਮਿਆਨਾਂ ਵਿਚੋਂ ਕੱਢ ਲਈਆਂ।

## ਕੜਕ ਉਠੇ ਰਣ ਮੱਚਿਆ ਵੱਡੇ ਹੰਕਾਰੀ॥

ਬੜੇ-ਬੜੇ ਅਭਿਮਾਨੀ ਰਾਖਸ਼ ਜੰਗ ਤੇਜ਼ ਹੋਣ ਤੇ ਗੱਜਣ ਲਗੇ।

## ਸਿਰ ਧੜ ਬਾਹਾਂ ਗਨਲੇ ਫੁਲ ਜੇਹੈ ਬਾੜੀ॥



ਸਿਰਾਂ, ਧੜਾਂ ਤੇ ਬਾਹਾਂ ਦੇ ਟੁਕੜੇ ਰਣਭੂਮੀ ਵਿਚ ਪਏ ਇਉਂ ਜਾਪਦੇ ਹਨ ਜਿਵੇਂ ਬਾਗ ਵਿਚ ਮਾਲੀ ਨੇ ਫੁੱਲ ਤੋੜ ਕੇ ਢੇਰ ਲਾਏ ਹਨ।

## ਜਾਪੇ ਕਟੇ ਬਾਢੀਆਂ ਰੁਖ ਚੰਦਨਿ ਆਰੀ॥ ੪੮॥

(ਜਾਂ) ਸੂਰਮਿਆਂ ਦੇ ਕੱਟੇ ਅੰਗ ਇਉਂ ਲੱਗ ਰਹੇ ਹਨ ਜਿਵੇਂ ਤਰਖਾਣ ਨੇ ਆਰੀ ਨਾਲ ਚੰਦਨ ਦੇ ਰੁੱਖ ਕੱਟ ਕੇ ਸੁੱਟੇ ਹਨ॥ ੪੮॥

## ਦੁਹਾਂ ਕੰਧਾਰਾਂ ਮੁਹਿ ਜੁੜੇ ਜਾ ਸੱਟ ਪਈ ਖਰਵਾਰ ਕੱਉ॥

ਜਦੋਂ ਖੋਤੇ ਦੇ ਚੰਮ ਨਾਲ ਮੜ੍ਹੇ ਹੋਏ ਨਗਾਰੇ ਤੇ ਚੋਟਾਂ ਲੱਗੀਆਂ ਤਾਂ ਦੋਹਾਂ ਪਾਸਿਆਂ ਦੀਆਂ ਫੌਜਾਂ ਜੰਗ ਕਰਨ ਲਈ ਆਹਮੋ-ਸਾਹਮਣੇ ਆ ਗਈਆਂ।

## ਤਕ ਤਕ ਕੈਬਰਿ ਦੁਰਗਸਾਹ ਤਕ ਮਾਰੇ ਭਲੇ ਜੁਝਾਰ ਕੱਉ॥

ਰਾਖਸ਼ਾਂ ਦੇ ਵੱਡੇ-ਵੱਡੇ ਸੂਰਮਿਆਂ ਨੂੰ ਤੱਕ-ਤੱਕ ਕੇ ਦੁਰਗਾ ਨੇ ਤੀਰ ਮਾਰੇ।

**ਪੈਦਲ ਮਾਰੇ ਹਾਥੀਆਂ**
**ਸੰਗ ਰਥ ਗਿਰੇ ਅਸਵਾਰ ਕੱਉ॥**

ਦੁਰਗਾ ਨੇ ਰਾਖਸ਼ਾਂ ਦੀਆਂ ਪੈਦਲ ਫੌਜਾਂ, ਹਾਥੀਆਂ ਤੇ ਰੱਥਾਂ ਤੇ ਸਵਾਰ ਸੂਰਮਿਆਂ ਨੂੰ ਖਤਮ ਕਰ ਦਿੱਤਾ।

**ਸੋਹਨ ਸੰਜਾ ਬਾਗੜਾ**
**ਜਣੁ ਲੱਗੇ ਫੁੱਲ ਅਨਾਰ ਕੱਉ॥**

ਸੂਰਮਿਆਂ ਦੀਆਂ ਸੰਜੋਆਂ ਵਿਚ ਲੱਗੇ ਤੀਰਾਂ ਦੇ ਪਿਛਲੇ ਫੁੱਲ ਇਉਂ ਲਗਦੇ ਹਨ ਜਿਵੇਂ ਅਨਾਰਾਂ ਦੇ ਬੂਟਿਆਂ ਨੂੰ ਲਾਲ ਫੁੱਲ ਲੱਗੇ ਹੁੰਦੇ ਹਨ।

**ਗੁੱਸੇ ਆਈ ਕਾਲਕਾ**
**ਹਥਿ ਸੱਜੇ ਲੈ ਤਰਵਾਰ ਕੱਉ॥**



ਕਾਲਕਾ ਦੇਵੀ ਬੜੇ ਕਰੋਧ ਵਿਚ ਆਈ ਤੇ ਉਸ ਨੇ ਆਪਣੇ ਸੱਜੇ ਹੱਥ ਵਿਚ ਤਲਵਾਰ ਫੜ ਲਈ।

**ਏਦੂੰ ਪਾਰਉ ਓਤ ਪਾਰ**
**ਹਰਿਨਾਕਸਿ ਕਈ ਹਜਾਰ ਕੱਉ॥**

ਇਕ ਪਾਸੇ ਤੋਂ ਦੂਜੇ ਪਾਸੇ ਤਕ ਹਰਨਾਖਸ਼ ਵਰਗੇ ਕਈ ਹਜ਼ਾਰ ਦੈਂਤਾਂ ਨੂੰ ਦੇਵੀ ਨੇ ਮਾਰ ਦਿੱਤਾ।

**ਜਿਣ ਇੱਕਾ ਰਹੀ ਕੰਧਾਰ ਕੱਉ॥**

ਬੇਸ਼ੁਮਾਰ ਰਾਖਸ਼ਾਂ ਨੂੰ ਇਕ ਇਕੱਲੀ ਦੇਵੀ ਜਿੱਤੀ ਜਾ ਰਹੀ ਹੈ।

**ਸਦ ਰਹਮਤ ਤੇਰੇ ਵਾਰ ਕਉ॥ ੪੯॥**

ਹੇ ਦੁਰਗਾ ! ਤੇਰੇ ਇਸ ਤਰ੍ਹਾਂ ਵੈਰੀਆਂ ਤੇ ਵਾਰ ਕਰਨ ਦੇ ਸੈਂਕੜੇ ਵਾਰ ਸ਼ਾਬਾਸ਼ ਹੈ॥ ੪੯॥

**ਪਉੜੀ॥**

**ਦੁਹਾਂ ਕੰਧਾਰਾਂ ਮੁਹਿ ਜੁੜੇ**
**ਸੱਟ ਪਈ ਜਮਧਾਣ ਕਉ॥**

ਜਮ ਰਾਜਾ ਦੇ ਵਾਹਣ ਝੋਟੇ ਦੇ ਚੰਮ ਨਾਲ ਮੜ੍ਹੇ ਹੋਏ ਨਗਾਰੇ ਤੇ ਚੋਟਾਂ ਲੱਗੀਆਂ ਤਾਂ ਦੋਹਾਂ ਪਾਸਿਆਂ ਦੀਆਂ ਫੌਜਾਂ ਜੰਗ ਵਿਚ ਜੁੱਟ ਗਈਆਂ।

**ਤਦ ਖਿੰਗ ਨਸੁੰਭ ਨਚਾਇਆ**
**ਡਾਲ ਉਪਰਿ ਬਰਗਸਤਾਣ ਕਉ॥**



ਤਦ ਨਿਸੁੰਭ ਨੇ ਘੋੜੇ ਉਤੇ ਲੋਹੇ ਦਾ ਜਾਲੀਦਾਰ ਬਣਿਆ ਝੁੱਲ ਪਾਇਆ ਤੇ ਉਸ ਨੂੰ ਮੈਦਾਨ ਵਿਚ ਨਚਾਇਆ।

**ਫੜੀ ਬਿਲੰਦ ਮੰਗਾਇਉਸ**
**ਫੁਰਮਾਇਸ ਕਰਿ ਮੁਲਤਾਨ ਕਉ॥**

ਫਿਰ ਉਸ ਨੇ ਇਕ ਵੱਡਾ ਸਾਰਾ ਧਨੁਖ ਫੜ ਲਿਆ ਜਿਹੜਾ ਉਸ ਨੇ ਬੜੀ ਫੁਰਮਾਇਸ਼ ਪਾ ਕੇ ਮੁਲਤਾਨ ਤੋਂ ਮੰਗਵਾਇਆ ਸੀ।

**ਗੁੱਸੇ ਆਈ ਸਾਮ੍ਹਣੇ**
**ਰਣ ਅੰਦਰਿ ਘੱਤਣ ਘਾਣ ਕਉ॥**

ਦੁਰਗਾ ਨੇ ਜਦੋਂ ਨਿਸੁੰਭ ਨੂੰ ਇਸ ਤਰ੍ਹਾਂ ਤਿਆਰ ਹੋ ਕੇ ਆਉਂਦਾ ਵੇਖਿਆ, ਤਦ ਉਹ ਬੜਾ ਘਮਸਾਣ ਦਾ ਜੰਗ ਕਰਨ ਲਈ ਰਣਭੂਮੀ ਵਿਚ

ਆ ਗਈ।

**ਅਗੈ ਤੇਗ ਵਗਾਈ ਦੁਰਗਸਾਹ**
**ਬੱਢ ਸੁੰਭਨ ਬਹੀ ਪਲਾਣ ਕੱਉ॥**

ਦੇਵੀ ਨੇ ਅੱਗੇ ਵਧ ਕੇ ਨਿਸੁੰਭ ਨੂੰ ਐਸੇ ਜ਼ੋਰ ਦੀ ਤਲਵਾਰ ਮਾਰੀ ਕਿ ਤਲਵਾਰ ਘੋੜੇ ਤੇ ਕਾਠੀ ਨੂੰ ਚੀਰ ਕੇ ਧਰਤੀ ਨੂੰ ਜਾ ਲੱਗੀ।

**ਰੜਕੀ ਜਾਇ ਕੈ ਧਰਤ ਕੱਉ**
**ਬੱਢ ਪਾਖਰ ਬੱਢ ਕਿਕਾਣ ਕੱਉ॥**

ਘੋੜੇ ਤੇ ਪਲਾਣ ਨੂੰ ਵੱਢ ਕੇ ਤਲਵਾਰ ਧਰਤੀ ਨਾਲ ਜਾ ਟਕਰਾਈ।

**ਬੀਰ ਪਲਾਣੋ ਡਿੱਗਿਆ**
**ਕਰਿ ਸਿਜਦਾ ਸੁੰਭ ਸੁਜਾਣ ਕੱਉ॥**



ਬਹਾਦਰ ਨਿਸੁੰਭ ਘੋੜੇ ਦੀ ਕਾਠੀ ਤੋਂ ਡਿੱਗ ਪਿਆ ਤੇ ਇੰਜ ਪ੍ਰਤੀਤ ਹੋ ਰਿਹਾ ਹੈ ਜਿਵੇਂ ਸੁੰਭ ਨੂੰ ਨਮਸ਼ਕਾਰ ਕਰ ਰਿਹਾ ਹੈ।

**ਸਾਬਾਸ ਸਲੋਣੇ ਖਾਣ ਕੱਉ॥**

ਸਾਹਿਬ ਸ੍ਰੀ ਕਲਗੀਧਰ ਜੀ ਫੁਰਮਾਉਂਦੇ ਹਨ ਕਿ ਐਸੇ ਸੂਰਮੇ ਨੂੰ ਸ਼ਾਬਾਸ਼ ਹੈ।

**ਸਦਾ ਸਾਬਾਸ ਤੇਰੇ ਤਾਣ ਕੱਉ॥**

ਹੇ ਸੂਰਬੀਰ ਯੋਧੇ ! ਤੇਰੇ ਬਲ ਨੂੰ ਸੈਂਕੜੇ ਵਾਰ ਸ਼ਾਬਾਸ਼ ਹੈ।

**ਤਾਰੀਫਾਂ ਪਾਨ ਚਬਾਣ ਕੱਉ॥**

ਤੇਰੇ ਪਾਨ ਬੀੜੇ ਚੱਬਣ ਨੂੰ ਵੀ ਸ਼ਾਬਾਸ਼ ਹੈ। (ਤੇਰੀ ਲੜਾਈ ਸ਼ਲਾਘਾ ਯੋਗ ਹੈ)।

**ਸਦ ਰਹਮਤ ਕੈਫਾਂ ਖਾਣ ਕੱਉ॥**

ਤੇਰੇ ਸ਼ਰਾਬ ਪੀਣ ਤੇ ਵੀ ਸੈਂਕੜੇ ਵਾਰ ਸ਼ਾਬਾਸ਼ !

**ਸਦ ਰਹਮਤ ਤੁਰੇ ਨਚਾਣ ਕੱਉ॥ ੫੦॥**

(ਸੋਹਣੇ ਢੰਗ ਨਾਲ) ਘੋੜੇ ਨੂੰ ਨਚਾਉਣ ਤੇ ਭੀ ਸ਼ਾਬਾਸ਼ ਹੈ। (ਤੇਰਾ ਹਰ ਕੰਮ ਪ੍ਰਸੰਸਾ ਯੋਗ ਹੈ)॥ ੫੦॥

**ਪਉੜੀ॥**

**ਦੁਰਗਾ ਅਤੈ ਦਾਨਵੀ ਗਹ ਸੰਘਰਿ ਕੱਥੇ॥**

ਹੁਣ ਅਸੀਂ ਦੁਰਗਾ ਤੇ ਰਾਖਸ਼ਾਂ ਦੇ ਜੁੱਧ ਦਾ ਵਰਨਣ ਕਰਦੇ ਹਾਂ।

**ਓਰੜ ਉੱਠੇ ਸੂਰਮੇ ਆ ਡਾਹੇ ਮੱਥੇ॥**

ਜੰਗ ਕਰਨ ਲਈ ਸੂਰਬੀਰ ਉੱਲਰ ਪਏ ਤੇ ਉਹ ਆਹਮੋ-ਸਾਹਮਣੇ ਆ ਡਟੇ।



**ਕੱਟ ਤੁਫੰਗੀ ਕੈਬਰੀ ਦਲ ਗਾਹਿ ਨਿਕੱਥੇ॥**

ਦੋਹਾਂ ਪਾਸਿਆਂ ਦੇ ਸੂਰਮੇ ਬੰਦੂਕਾਂ ਤੇ ਤੀਰਾਂ ਨਾਲ ਫੌਜਾਂ ਨੂੰ ਕੱਟ ਵੱਢ ਕੇ ਨਿਕਲ ਗਏ।

**ਦੇਖਨਿ ਜੰਗ ਫਰੇਸਤੇ ਅਸਮਾਨੋਂ ਲੱਥੇ॥ ੫੧॥**

ਇਸ ਘਮਸਾਨ ਦੇ ਮਚੇ ਜੰਗ ਨੂੰ ਵੇਖਣ ਲਈ ਅਕਾਸ਼ ਤੋਂ ਫਰਿਸ਼ਤੇ ਹੇਠਾਂ ਆ ਗਏ॥ ੫੧॥

**ਪਉੜੀ॥**

**ਦੁਹਾਂ ਕੰਧਾਰਾਂ ਮੁਹ ਜੁੜੇ ਦਲ ਘੁਰੇ ਨਗਾਰੇ॥**

ਰਣਭੂਮੀ ਵਿਚ ਨਗਾਰਾ ਵੱਜਣ ਨਾਲ ਦੋਹਾਂ ਪਾਸਿਆਂ ਦੀਆਂ ਫੌਜਾਂ ਨੇ

ਜੰਗ ਆਰੰਭ ਕਰ ਦਿੱਤਾ।

**ਓਰੜ ਆਏ ਸੂਰਮੇ ਸਿਰਦਾਰ ਰਣਿਆਰੇ॥**

ਦੋਹਾਂ ਪਾਸਿਆਂ ਦੀਆਂ ਫੌਜਾਂ ਦੇ ਵੱਡੇ-ਵੱਡੇ ਸਰਦਾਰ ਜੰਗ ਕਰਨ ਲਈ ਰਣਭੂਮੀ ਵਿਚ ਆ ਗਏ।

**ਲੈ ਕੈ ਤੇਗਾਂ ਬਰਛੀਆਂ ਹਥਿਆਰ ਉਭਾਰੇ॥**

ਉਹਨਾਂ ਨੇ ਆਪਣਿਆਂ ਹੱਥਾਂ ਵਿਚ ਤਲਵਾਰਾਂ, ਬਰਛੀਆਂ ਤੇ ਹੋਰ ਸ਼ਸਤ੍ਰ ਲੈ ਕੇ ਉੱਚੇ ਕੀਤੇ।

**ਟੋਪ ਪਟੇਲਾ ਪਾਖਰਾਂ ਗਲਿ ਸੰਜ ਸਵਾਰੇ॥**

ਉਹਨਾਂ ਯੋਧਿਆਂ ਨੇ ਸਿਰ ਤੇ ਟੋਪ, ਲੋਹੇ ਦੀਆਂ ਜਾਲੀਆਂ, ਘੋੜਿਆਂ 'ਤੇ ਕਾਠੀਆਂ ਤੇ ਆਪਣਿਆਂ ਸਰੀਰਾਂ ਤੇ ਸੰਜੋਆਂ ਪਹਿਨੀਆਂ।

**ਲੈ ਕੇ ਬਰਛੀ ਦੁਰਗਸਾਹ ਬਹੁ ਦਾਨਵ ਮਾਰੇ॥**



ਰਾਖਸ਼ਾਂ ਦੇ ਸਰਦਾਰਾਂ ਨੂੰ ਚੜ੍ਹਾਈ ਕਰਕੇ ਆਉਂਦਿਆਂ ਨੂੰ ਵੇਖ ਕੇ ਦੁਰਗਾ ਨੇ ਆਪਣੀ ਬਰਛੀ ਨਾਲ ਬਹੁਤ ਸਾਰੇ ਰਾਖਸ਼ ਮਾਰ ਦਿਤੇ।

**ਚੜੇ ਰਥੀ ਗਜ ਘੋੜਿਈ**
**ਮਾਰ ਭੁਇ ਤੇ ਡਾਰੇ॥**

ਰਥਾਂ, ਹਾਥੀਆਂ ਤੇ ਚੜ੍ਹੇ ਸੂਰਮਿਆਂ ਨੂੰ ਦੁਰਗਾ ਨੇ ਮਾਰ ਕੇ ਧਰਤੀ ਤੇ ਸੁੱਟ ਦਿੱਤਾ।

**ਜਾਣ ਹਲਵਾਈ ਸੀਖ ਨਾਲ**
**ਵਿੰਨ੍ਹ ਵੜੇ ਉਤਾਰੇ॥ ੫੨॥**

ਦੁਰਗਾ ਦੀ ਬਰਛੀ ਨਾਲ ਵਿੰਨ੍ਹੇ ਹੋਏ ਸੂਰਮੇ ਇਉਂ ਪ੍ਰਤੀਤ ਹੋ ਰਹੇ ਸਨ, ਜਿਸ ਤਰ੍ਹਾਂ ਹਲਵਾਈ ਨੇ ਵੜਿਆਂ ਨੂੰ ਸੀਖ ਤੇ ਪ੍ਰੋਤਾ ਹੁੰਦਾ ਹੈ॥ ੫੧॥

## ਪਉੜੀ॥

## ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲ ਧਉਸਾ ਭਾਰੀ॥

ਜਦੋਂ ਰਣਭੂਮੀ ਵਿਚ ਬੜਾ ਵੱਡਾ ਨਗਾਰਾ ਵੱਜਿਆ ਤਦੋਂ ਦੋਹਾਂ ਪਾਸਿਆਂ ਦੀਆਂ ਫੌਜਾਂ ਦਾ ਟਾਕਰਾ ਸ਼ੁਰੂ ਹੋ ਗਿਆ।

## ਲਈ ਭਗਉਤੀ ਦੁਰਗਸਾਹ ਵਰ ਜਾਗਨ ਭਾਰੀ॥

ਦੇਵੀ ਦੁਰਗਾ ਨੇ ਬੜੀ ਚਮਕਦਾਰ ਤੇ ਤਿੱਖੀ ਤਲਵਾਰ ਆਪਣੇ ਹੱਥ ਵਿਚ ਫੜ ਲਈ।

## ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ ॥

ਉਹ ਤਿੱਖੀ ਤਲਵਾਰ ਦੁਰਗਾ ਨੇ ਰਾਖਸ਼ਾਂ ਦੇ ਰਾਜੇ ਸੁੰਭ ਨੂੰ ਮਾਰੀ, ਜਿਸ ਨੇ ਉਸ ਦੇ ਲਹੂ ਨੂੰ ਪਿਆਸਿਆਂ ਵਾਂਗੂੰ ਪੀਤਾ।

## ਸੁੰਭ ਪਲਾਣੋ ਡਿੱਗਿਆ ਉਪਮਾ ਬੀਚਾਰੀ॥



ਦੁਰਗਾ ਦੇ ਇਸ ਭਿਆਨਕ ਵਾਰ ਨਾਲ ਰਾਜਾ ਸੁੰਭ ਘੋੜੇ ਦੀ ਕਾਠੀ ਤੋਂ ਡਿੱਗ ਪਿਆ। ਇਸ ਦ੍ਰਿਸ਼ ਨੂੰ ਵੇਖ ਕੇ ਕਵੀ ਨੇ ਮਨ ਵਿਚ ਇਹ ਉਪਮਾ ਵਿਚਾਰੀ ਹੈ ਕਿ:-

## ਡੁਬ ਰਤੂ ਨਾਲਹੁ ਨਿਕਲੀ ਬਰਛੀ ਦੁਧਾਰੀ॥

ਖ਼ੂਨ ਨਾਲ ਲਿੱਬੜੀ ਦੁਰਗਾ ਦੀ ਬਰਛੀ ਸੁੰਭ ਦੇ ਸਰੀਰ ਵਿਚੋਂ ਇਉਂ ਨਿਕਲੀ।

## ਜਾਣ ਰਜਾਦੀ ਉਤਰੀ ਪੈਨ੍ਹ ਸੂਹੀ ਸਾਰੀ॥ ੫੩॥

ਜਿਵੇਂ ਕੋਈ ਸ਼ਹਿਜ਼ਾਦੀ ਲਾਲ ਸਾੜ੍ਹੀ ਪਹਿਨ ਕੇ ਆ ਰਹੀ ਹੈ॥ ੫੩॥

**ਪਉੜੀ॥**

**ਦੁਰਗਾ ਅਤੈ ਦਾਨਵੀ**
**ਭੇੜ ਪਇਆ ਸਬਾਹੀ॥**

ਦੁਰਗਾ ਤੇ ਰਾਖਸ਼ਾਂ ਦਾ ਸਵੇਰ ਤੋਂ ਜੰਗ ਸ਼ੁਰੂ ਹੋ ਗਿਆ।

**ਸਸਤ੍ਰ ਪਜੂਤੇ ਦੁਰਗਸਾਹ**
**ਗਹ ਸਭਨੀ ਬਾਹੀ॥**

ਦੇਵੀ ਦੁਰਗਾ ਨੇ ਆਪਣੀਆਂ ਸਾਰੀਆਂ ਬਾਹਾਂ ਵਿਚ ਸ਼ਸਤ੍ਰ ਫੜ ਲਏ।

**ਸੁੰਭ ਨਿਸੁੰਭ ਸੰਘਾਰਿਆ ਵਥ ਜੇਹੇ ਸਾਹੀ॥**

ਸੁੰਭ ਤੇ ਨਿਸੁੰਭ, ਜੋ ਬੇਸ਼ੁਮਾਰ ਵਸਤੂਆਂ ਤੇ ਐਸ਼੍ਵਰਜ ਦੇ ਮਾਲਕ ਸਨ, ਉਹਨਾਂ ਨੂੰ ਦੁਰਗਾ ਨੇ ਖਤਮ ਕਰ ਦਿੱਤਾ।



**ਫਉਜਾਂ ਰਾਕਸਿਆਰੀਆਂ**
**ਦੇਖਿ ਰੋਵਨਿ ਧਾਹੀ॥**

ਸੁੰਭ ਤੇ ਨਿਸੁੰਭ ਨੂੰ ਮਰਿਆ ਵੇਖ ਰਾਖਸ਼ਾਂ ਦੀਆਂ ਫੌਜਾਂ ਧਾਹਾਂ ਮਾਰ-ਮਾਰ ਰੋਣ ਲੱਗੀਆਂ।

**ਮੋਹਿ ਕੁੜੂਚੇ ਘਾਹ ਦੇ ਛਡ ਘੋੜੇ ਰਾਹੀ॥**

ਰਾਖਸ਼ਾਂ ਦੇ ਫੌਜੀ ਜਵਾਨ ਆਪਣਿਆਂ ਮੂੰਹਾਂ ਵਿਚ ਘਾਹ ਦੀਆਂ ਗੁੱਛੀਆਂ ਫੜ ਕੇ ਤੇ ਆਪਣਿਆਂ ਘੋੜਿਆਂ ਨੂੰ ਮੈਦਾਨ ਵਿਚ ਛੱਡ ਕੇ ਭੱਜ ਉਠੇ।

**ਭਜਦੇ ਹੋਏ ਮਾਰੀਅਨ**
**ਮੁੜ ਝਾਕਨ ਨਾਹੀ॥ ੫੪॥**

ਭੱਜੇ ਜਾਂਦੇ ਰਾਖਸ਼ਾਂ ਨੂੰ ਦੁਰਗਾ ਨੇ ਐਸੀ ਮਾਰ ਮਾਰੀ ਕਿ ਉਹਨਾਂ ਨੂੰ ਪਿਛੇ

ਮੁੜ ਕੇ ਵੇਖਣ ਦੀ ਹਿੰਮਤ ਨਹੀਂ ਸੀ ਪੈਂਦੀ॥ ੫੪॥

## ਪਉੜੀ॥

**ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ॥**

ਦੁਰਗਾ ਨੇ ਸੁੰਭ ਤੇ ਨਿਸੁੰਭ ਨੂੰ ਮਾਰ ਕੇ ਜਮਲੋਕ ਨੂੰ ਭੇਜ ਦਿੱਤਾ।

**ਇੰਦ੍ਰ ਸੱਦ ਬੁਲਾਇਆ ਰਾਜ ਅਭਖੇਖ ਨੋ॥**

ਰਾਜੇ ਇੰਦਰ ਨੂੰ ਸੁਰਗਪੁਰੀ ਦਾ ਰਾਜ ਤਿਲਕ ਦੇਣ ਲਈ ਦੇਵੀ ਨੇ ਸੱਦ ਲਿਆ।

**ਸਿਰ ਪਰ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੈ॥**

ਰਾਜੇ ਇੰਦਰ ਨੂੰ ਸੁਰਗ ਲੋਕ ਦਾ ਰਾਜ ਸੌਂਪ ਕੇ ਉਸ ਦੇ ਸਿਰ ਤੇ ਛਤਰ ਝੁਲਾਇਆ।



**ਚਉਦਹ ਲੋਕਾਂ ਛਾਇਆ ਜਸੁ ਜਗ ਮਾਤ ਦਾ॥**

ਰਾਖਸ਼ਾਂ ਨੂੰ ਖਤਮ ਕਰਕੇ ਇੰਦਰ ਨੂੰ ਸੁਰਗਪੁਰੀ ਦਾ ਰਾਜ ਦੇਣ ਦਾ ਕਾਰਜ ਵੇਖ ਕੇ ਦੁਰਗਾ ਦਾ ਜਸ ਚੌਦਾਂ ਲੋਕਾਂ ਵਿਚ ਛਾ ਗਿਆ।

**ਦੁਰਗਾ ਪਾਠ ਬਣਾਇਆ ਸਭੇ ਪਉੜੀਆਂ॥**

ਦੁਰਗਾ ਦੀ ਇਸ ਜਿੱਤ ਦਾ ਜਸ ਅਸਾਂ ਪਉੜੀਆਂ ਵਿਚ ਰਚਿਆ ਹੈ।

**ਫੇਰ ਨ ਜੂਨੀ ਆਇਆ ਜਿਨ ਇਹ ਗਾਇਆ॥ ੫੫॥**

ਜਿਸ ਮਨੁੱਖ ਨੇ ਦੁਰਗਾ ਦੀ ਇਸ ਜਸ-ਮਈ ਵਾਰ ਨੂੰ ਗਾਇਆ ਹੈ, ਉਹ ਫਿਰ ਜਨਮ ਵਿਚ ਨਹੀਂ ਆਇਆ, ਭਾਵ ਇਸ ਸੰਸਾਰ ਤੋਂ ਉਹ ਮੁਕਤ ਹੋ ਗਿਆ।

## ਚੰਡੀ ਦੀ ਵਾਰ ਸਟੀਕ ਸਮਾਪਤ॥

# ਉਗ੍ਰਦੰਤੀ

ੴ ਵਾਹਿਗੁਰੂ ਜੀ ਕੀ ਫਤਹਿ॥
ਸ੍ਰੀ ਭਗਉਤੀ ਜੀ ਸਹਾਇ॥
ਸ੍ਰੀ ਮੁਖਵਾਕ ਪਾਤਸ਼ਾਹੀ ੧੦॥
ਭਗਉਤੀ ਜੀ ਕੇ ਛੰਦ ਛੱਕਾ ਪਹਿਲਾ॥



ਨਮੋ ਉਗ੍ਰਦੰਤੀ ਅਨੰਤੀ ਸ੍ਵੈਯਾ।
ਨਮੋ ਜੋਗ ਜੋਗੇਸ੍ਰਰੀ ਜੋਗ ਮੈਯਾ।
ਨਮੋ ਕੇਹਰੀ ਬਾਹਨੀ ਸਤ੍ਰੂ ਹੰਤੀ।
ਨਮੋ ਸਾਰਦਾ ਬ੍ਰਹਮ ਵਿਦਿਆ ਪੜ੍ਹੰਤੀ।
ਨਮੋ ਗਿੱਧ ਦਾ ਸਿੱਧ ਦਾ ਬੁੱਧ ਦੈਨੀ।
ਨਮੋ ਕਾਲ ਕੇ ਕਾਲ ਕਉ ਕਾਲ ਛੈਨੀ।
ਨਮੋ ਕਾਲ ਅਜਾਲ ਹੈ ਹੇਰ ਤੇਰੋ।
ਨਮੋ ਤੀਨ ਹੂ ਲੋਕ ਕੀਨੋ ਅਹੇਰੋ।
ਨਮੋ ਜੋਤਿ ਜ੍ਵਾਲਾ ਤੁਮੈ ਬੇਦ ਗਾਵੈ।
ਸੁਰਾਸੁਰ ਰਿਖੀਸ੍ਰਰ ਨਹੀਂ ਭੇਦ ਪਾਵੈ।
ਤੁਹੀ ਜੋਗ ਜੁਗਤਣ ਤੁਹੀ ਖੜਗ ਧਾਰੇ।
ਤੁਹੀ ਜੈ ਕਰੰਤੀ ਅਸੁਰ ਗਹਿ ਪਛਾਰੇ।

ਤੁਹੀ ਜੋਗਣੀ ਖੱਪਰ ਭਰਣੀ ਅਦੋਖੰ।
ਰਕਤ ਬੀਜ ਕੇ ਪ੍ਰਾਣ ਕੌ ਪਕੜ ਸੋਖੰ।
ਤੁਹੀ ਜਲ ਥਲੇ ਪਰਬਤੇ ਗਿਰਿ ਨਿਵਾਸੀ।
ਤੁਹੀ ਸਭ ਘਟਨ ਮੋ ਨਿਰਾਲਮ ਪ੍ਰਕਾਸੀ।
ਤੁਹੀ ਦੁਸਟ ਦਾਹਿਨ ਤੁਹੀ ਸਰਬ ਪਾਲੀ।
ਤੁਹੀ ਬ੍ਰਿਛ ਪੁਹਿਪਾ ਤੁਹੀ ਆਪ ਮਾਲੀ।
ਤੁਹੀ ਵਿਸ੍ਵ ਭਰਣੀ ਤੁਹੀ ਜਗ ਪ੍ਰਕਾਸੀ।
ਤੁਹੀ ਅਲਖ ਬਰਣੀ ਤੁਹੀ ਭੂ ਅਕਾਸੀ।
ਨਮੋ ਜਾਲਪਾ ਦੇਵਿ ਦੁਰਗੇ ਭਵਾਨੀ।
ਤਿਹੂ ਲੋਕ ਨਵਖੰਡ ਮੇਂ ਤੁਮ ਪ੍ਰਧਾਨੀ।
ਅਟਲ ਛੱਤ੍ਰ ਧਰਣੀ ਤੁਹੀ ਆਦਿ ਦੇਵੰ।
ਸਕਲ ਮੁਨਿ ਜਨਾਂ ਤੋਹਿ ਨਿਸ ਦਿਨ ਸਰੇਵੰ।
ਤੁਹੀ ਕਾਲ ਅਕਾਲ ਕੀ ਜੋਤਿ ਛਾਜੈ।
ਸਦਾ ਜੈ ਸਦਾ ਜੈ ਸਦਾ ਜੈ ਬਿਰਾਜੈ।
ਯਹੀ ਦਾਸ ਮਾਂਗੈ ਕ੍ਰਿਪਾ ਸਿੰਧੁ ਕੀਜੈ।
ਸ੍ਵਯੰ ਬ੍ਰਹਮ ਕੀ ਭਗਤ ਸਰਬੱਤ੍ਰ ਦੀਜੈ।
ਤੁਹੀ ਜਾਗਤੀ ਜੋਤਿ ਜ੍ਵਾਲਾ ਸਰੂਪੰ।
ਤੁਹੀ ਜਗ ਸਕਲ ਮਹਿ ਰਮੰਤੀ ਅਨੂਪੰ।
ਮਹਾਂ ਮੂੜ ਹਉਂ ਦਾਸ ਦਾਸਨ ਤਿਹਾਰਾ।
ਪਕੜ ਬਾਂਹ ਭਉਜਲ ਕਰਹੁ ਬੇਗ ਪਾਰਾ।
ਫਤਹਿ ਡੰਕ ਬਾਜੈ ਕ੍ਰਿਪਾ ਯੌ ਕਰੀਜੈ।

ਯਹੀ ਬਾਰਤਾ ਦਾਸ ਕੀ ਨਿਤ ਸੁਣੀਜੈ।
ਕਰਹੁ ਹੁਕਮ ਅਪਨਾ ਸਭੈ ਦੁਸਟ ਘਾਊਂ।
ਤੁਰਕ ਹਿੰਦ ਕਾ ਸਕਲ ਝਗਰਾ ਮਿਟਾਊਂ।
ਅਗਮ ਸੂਰਬੀਰੇ ਉਠਹਿ ਸਿੰਘ ਜੋਧਾ।
ਪਕੜ ਤੁਰਕ ਗਨ ਕਉਂ ਕਰੈਂ ਵੈ ਨਿਰੋਧਾ।
ਸਕਲ ਜਗਤ ਮੋ ਖਾਲਸਾ ਪੰਥ ਗਾਜੈ।
ਜਗੈ ਧਰਮ ਹਿੰਦੁਨ ਤੁਰਕ ਦੁੰਦ ਭਾਜੈ।
ਜਪਉ ਜਾਪ ਏਕੈ ਹਰੇ ਹਰਿ ਅਕਾਲੰ।
ਹ੍ਵੈ ਤਬ ਦੁਨੀਆਂ ਸਭ ਛਿਨਿਕ ਮੈਂ ਨਿਹਾਲੰ।
ਸੁਣਹੁ ਤੁਮ ਭਵਾਨੀ ਹਮਨ ਕੀ ਪੁਕਾਰੇ।
ਕਰਹੁ ਦਾਸ ਪਰ ਮਿਹਰ ਅਪਰੰ ਅਪਾਰੇ।



## ਭਗਵਤੀ ਦੋਹਰਾ॥

ਦ੍ਵਾਰ ਤੁਮਾਰੇ ਠਾਢ ਹਉਂ ਇਕ ਬਰ ਦੀਜੈ ਮੋਹਿ॥
ਪੰਥ ਚਲੇ ਤਬ ਜਗਤ ਮੈ ਦੁਸਟ ਖਪਾਵਹੁ ਤੋਹਿ॥ ੧॥

## ਭਗਵਤੀ ਛੰਦ ਦੂਜਾ॥ ੨॥

ਨਮੋ ਕਾਲਕਾ ਕਾਲ ਰੂਪੀ ਕ੍ਰਿਪਾਨੀ।
ਨਮੋ ਸੁੰਭ ਨਿਸੁੰਭ ਨਾਸਨਿ ਭਵਾਨੀ।
ਨਮੋ ਚੰਡ ਅਰ ਮੁੰਡ ਸੰਘਾਰ ਕਾਰੀ।
ਨਮੋ ਰਕਤਬੀਜਾਨ ਕੇ ਪ੍ਰਾਣ ਹਾਰੀ।
ਨਮੋ ਵੇਦ ਵਿੱਦਯਾ ਨਮੋ ਜਗਜ ਰੂਪਾ।

ਨਮੋ ਅੰਜਨੀ ਪੂਰਨਾ ਭੂਪ ਭੂਪਾ।
ਨਮੋ ਜੈ ਅਨੰਤੀ ਭਦ੍ਰਕਾਲੀ ਅਥਾਹੰ।
ਨਮੋ ਭਗਵਤੀ ਤੇਜਵੰਤੀ ਅਢਾਹੰ।
ਨਮੋ ਸਕਤਿ ਰੂਪਣ ਅਗੰਮਣ ਅਡੋਲਾ।
ਨਮੋ ਖੜਗ ਧਾਰਣ ਅਛੇਦਣ ਅਤੋਲਾ।
ਨਮੋ ਗਰਬ ਗੰਜਨ ਸਿਰੀ ਜੋਗ ਮਾਯਾ।
ਸਭੈ ਥਕ ਰਹੇ ਮਰਮ ਕਿਨਹੂੰ ਨ ਪਾਯਾ।
ਤੁਹੀ ਜਲ ਅਗਨਿ ਪਵਨ ਤੂੰ ਹੂਰ ਨੂਰਾ।
ਤੁਹੀ ਜੋਤਿ ਉਡਗਨ ਤੁਹੀ ਚੰਦ ਸੂਰਾ।
ਤੁਹੀ ਖੇ ਚਰਾ ਭੂ ਚਰਾ ਜੋਧ ਬੀਰੇ।
ਤੁਹੀ ਰੱਛਨੀ ਸ੍ਰਿਸਟਿ ਰੂਪਨ ਗਹੀਰੇ।
ਤੁਹੀ ਜਗਤ ਜਨਨੀ ਅਨੰਤੀ ਅਕਾਲੰ।
ਤੁਹੀ ਅੰਨ ਦੈਨੀ ਸਭਨ ਕੋ ਸਮਾਲੰ।
ਤੁਹੀ ਖੰਡ ਬ੍ਰਹਮੰਡ ਭੂਮੰ ਸਰੂਪੀ।
ਤੁਹੀ ਬਿਸ਼ਨ ਸ਼ਿਵ ਬ੍ਰਹਮ ਇੰਦ੍ਰਾ ਅਨੂਪੀ।
ਤੁਹੀ ਸੀਤਲਾ ਤੋਤਲਾ ਬਾਕ ਬਾਨੀ।
ਨਮੋ ਚੰਡਕਾ ਮੰਗਲਾ ਸ੍ਰੀ ਭਵਾਨੀ।
ਨਹੀਂ ਤੁਮ ਬਿਨਾ ਕੋਇ ਰੱਛਕ ਹਮਾਰਾ।
ਤੁਹੀ ਆਦਿ ਕੁਆਰਿ ਦੇਵੀ ਅਪਾਰਾ।
ਤੁਹੀ ਦੇਵਕੀ ਕ੍ਰਿਸ਼ਨ ਮਾਤਾ ਕਹਾਜੰ।
ਤੁਹੀ ਨੈਣਾ ਦੇਵੀ ਅਲਖ ਜਗ ਸਹਾਜੰ।

ਤੁਹੀ ਥੰਭ ਸਿਉਂ ਨਿਕਸ ਨਰ ਸਿੰਘ ਹੋਈ।
ਉਦਰ ਹਰਨਾਖਸ ਕਾ ਨਖਹੁ ਕਰ ਪਰੋਈ।
ਤੁਹੀ ਕੱਛ ਹੁਇ ਦੈਤ ਮੱਧ ਕੀਟ ਜਾਰੇ।
ਤੁਹੀ ਹੋਇ ਬੈਰਾਹ ਹਿਰਨਾਛਯ ਮਾਰੇ।
ਤੁਹੀ ਹੋਇ ਬਾਵਨ ਮਹਾਂ ਛਲ ਦਿਖਾਯੋ।
ਪਕੜ ਰਾਜੇ ਬਲ ਕੋ ਪਤਾਲੈ ਪਠਾਯੋ।
ਤੁਹੀ ਹੋਇ ਪਰਸਰਾਮ ਜਗ ਮਹਿ ਪ੍ਰਕਾਸ਼ੀ।
ਸਕਲ ਛੱਤ੍ਰੀਯਨ ਕਉ ਕਰੈ ਛੈ ਬਿਨਾਸ਼ੀ।
ਤੁਹੀ ਫਿਰ ਭਈ ਰਾਮਚੰਦ੍ਰ ਅਪਾਰਾ।
ਪਕੜ ਲੰਕ ਸਉ ਦੈਤ ਰਾਵਨ ਪਛਾਰਾ।
ਤੁਹੀ ਮੁਕਤਿ ਦਾਇਣ ਸਦਾ ਸੁਭ ਕਰੰਤੀ।
ਤੁਹੀ ਸੂਰ ਬਲਬੀਰ ਦੁਸਮਣ ਦਹੰਤੀ।
ਤੁਹੀ ਰਾਧਿਕਾ ਰੁਕਮਣੀ ਤੂੰ ਕੁਸੱਲਿਆ।
ਤੁਹੀ ਅੰਜਨੀ ਰੇਨਕਾ ਤੂੰ ਅਹਿੱਲਯਾ।
ਤੁਹੀ ਭਰਣ ਪੋਖਣ ਸਭਨ ਪਰ ਕ੍ਰਿਪਾਲੀ।
ਕਰਹੁ ਮੋਹਿ ਮੁਕਤਾ ਕਟਹੁ ਭਰਮ ਜਾਲੀ।
ਨਮੋ ਦੁਖ ਹਰੰਤੀ ਅਨੰਦਤ ਸਰੂਪਾ।
ਆਪਨ ਦਾਸ ਪਰ ਮਿਹਰ ਕੀਜੈ ਅਨੂਪਾ।

## ਦੋਹਰਾ॥

ਦਾਸ ਜਾਣ ਕਰ ਆਪਣਾ ਕਿਰਪਾ ਕੀਜੈ ਮੋਹਿ॥
ਇਹੈ ਬੇਨਤੀ ਦਾਸ ਕੀ ਸੁਣਹੁ ਭਵਾਨੀ ਤੋਹਿ॥ ੨॥

# ਭਗਵਤੀ ਛੰਦ ਤੀਜਾ॥ ੩॥

ਤੁਹੀ ਕਲਪ ਬ੍ਰਿਛਣ ਤੁਹੀ ਕਾਮ ਧੈਨਾ।
ਤੁਹੀ ਅਸਟ ਸਿੱਧਣ ਤੁਹੀ ਨੂਰ ਨੈਨਾ।
ਤੁਹੀ ਸੁਰਗ ਪਾਤਾਲ ਬੈਕੁੰਠ ਧਰਨੀ।
ਤੁਹੀ ਪਾਪ ਖੰਡਨ ਉਦਰ ਜਗਤ ਭਰਨੀ।
ਤੁਹੀ ਬ੍ਰਹਮਣੀ ਬੇਦ ਪਾਠਣਿ ਸਵਿਤ੍ਰੀ।
ਤੁਹੀ ਧਰਮਣੀ ਕਰਣ ਕਾਰਣ ਪਵਿਤ੍ਰੀ।
ਤੁਹੀ ਗੌਰਜਾ ਪਾਰਬਤੀ ਜੋਗ ਧਰਣੰ।
ਤੁਹੀ ਲੱਛਮੀ ਅਲਖ ਰੂਪੀ ਅਵਰਣੰ।
ਤੁਹੀ ਸਭ ਜਗਤ ਕਉ ਉਪਾਵੈ ਛਪਾਵੈ।
ਤੁਹੀ ਬਹੁੜ ਆਪੇ ਛਿਨਿਕ ਮਉ ਖਪਾਵੈ।
ਤੁਹੀ ਭਗਤ ਕਰਤਾਰ ਕੀ ਸਕਤਿ ਰਾਣੀ।
ਤੁਹੀ ਹਰਿ ਸਿਮਰ ਕਰ ਭਈ ਜੋਗ ਧਜਾਨੀ।
ਅਗਮ ਖੇਲ ਤੁਮਰਾ ਕਹਾ ਕੋ ਬਖਾਨੈ।
ਤੁਹੀ ਭੇਦ ਆਪਨਾ ਅਪਨੁ ਆਪ ਜਾਨੈ।
ਸਕਲ ਢੂੰਢ ਥਾਕੇ ਲਖਯੋ ਕਿਛ ਨ ਭੇਦਾ।
ਤੁਹੀ ਈਸਰੀ ਦੁਖ ਬਿਨਾਸਨ ਅਛੇਦਾ।
ਕਰਹੁ ਮਿਹਰੀ ਅਪੁਨੀ ਚਰਣ ਧੂਰਿ ਪਾਵਉਂ।
ਤੁਮਨ ਦੁਆਰ ਪਰ ਸੀਸ ਅਪਨਾ ਘਸਾਵਉਂ।
ਯਹੀ ਦਾਨ ਮਾਂਗਉ ਕਰਹੁ ਜੈ ਹਮਾਰੀ।
ਸਭੈ ਦੁਸਟ ਦੈਤਾ ਖਪੈ ਛਿਨ ਮਝਾਰੀ।

ਤੁਹੀ ਡਾਕਣੀ ਸਾਕਣੀ ਸੂਰ ਬੀਰੇ।
ਤੁਹੀ ਰੂਪ ਨਾਰਾਇਣੀ ਹਰਿ ਸਰੀਰੇ।
ਤੁਹੀ ਅਲਖ ਦੁਰਗਾ ਜਗਤ ਕਰਨਹਾਰੀ।
ਸਕਲ ਛੋਡ ਕਰ ਓਟ ਪਕੜੀ ਤਿਹਾਰੀ।
ਤੁਹੀ ਮੱਛ ਹੁਇ ਸਿੰਧੁ ਭੀਤਰ ਖਿਲੰਤੀ।
ਤੁਹੀ ਦੈਤ ਸੰਖਾਸੁਰੈ ਕਉ ਦਲੰਤੀ।
ਤੁਹੀ ਕ੍ਰਿਸ਼ਨ ਹੋਇ ਕੰਸ ਕੇਸੀ ਖਪਾਯੋ।
ਤੁਮਨ ਮੱਲ ਚੰਡੂਰ ਗਹਿ ਕਰ ਉਡਾਯੋ।
ਜਗਨ ਨਾਥ ਹੁਇ ਦੈਤ ਗਜਾਸੁਰ ਬਿਡਾਰੇ।
ਤੁਹੀ ਨਿਹਕਲੰਕੀ ਭਈ ਖੜਗ ਧਾਰੇ।
ਤੁਹੀ ਦੈਤ ਕਿਲਕਾਸੁਰੇ ਕਉ ਸੰਘਰਣੀ।
ਤੁਹੀ ਸਭ ਜੁਗਣ ਬੀਚ ਅਵਤਾਰ ਧਰਣੀ।
ਜੁਗੋ ਜੁਗ ਸਕਲ ਖੇਲ ਤੁਮਹੀ ਰਚਾਯੋ।
ਤੁਮਨ ਖੇਲ ਕਾ ਭੇਦ ਕਿਨਹੂੰ ਨ ਪਾਯੋ।
ਤੁਹੀ ਅਸਟ ਦੁਰਗੇ ਭਵਾਨੀ ਅਕਾਲੰ।
ਤੁਹੀ ਸਕਲ ਬ੍ਰਹਮੰਡ ਊਪਰ ਦਿਆਲੰ।
ਤੁਮਨ ਕੁਦਰਤੀ ਖੇਲ ਕੀਨੋ ਅਪਾਰਾ।
ਤੁਮਨ ਤੇਜ ਸਉ ਕੋਟ ਰਵਿ ਸਸਿ ਉਜਾਰਾ।
ਤੁਹੀ ਨਿਜ ਵਜੀਰਣ ਪ੍ਰਭੁ ਦਰ ਸੁਹੰਤੀ।
ਤੁਹੀ ਨਿਸ ਦਿਨਾ ਜਾਪ ਹਰਿ ਹਰਿ ਜਪੰਤੀ।
ਨਿਰੰਜਨ ਪੁਰਖ ਸ਼ਾਹ ਸ਼ਾਹਨ ਅਪਾਰੇ।

ਤੁਹੀ ਸਕਤਿ ਹੈ ਨਿਕਟ ਵਰਤੀ ਮੁਰਾਰੇ।
ਸੁਣਹੁ ਦਾਸ ਕੀ ਬੇਨਤੀ ਹਰਿ ਭਵਾਨੀ।
ਦਇਆ ਧਾਰ ਮੁਹਿ ਲਾਜ ਰਾਖਹੁ ਨਿਦਾਨੀ।

## ਦੋਹਰਾ॥

ਦਾਨੋ ਮਾਰੇ ਰੋਹਿਲੇ ਦੇਵ ਬਚਾਏ ਤੋਹਿ॥
ਸਿੰਘ ਤੁਮਾਰੋ ਰਣਗਜੇ ਹਾਕ ਨ ਝਾਲਸ ਕੋਇ ॥ ੩॥

## ਭਗਵਤੀ ਛੰਦ ਚੌਥਾ॥ ੪॥

ਤੁਹੀ ਜੋਤਿ ਜ੍ਵਾਲਾ ਮੁਖੀ ਹੋਇ ਦਿਖਾਨੀ।
ਪਰਬਤ ਫੋੜ ਲਾਟਾਂ ਅਗਨ ਜਗ ਮਗਾਨੀ।
ਤੁਹੀ ਹਰਣ ਭਰਣੀ ਤੁਹੀ ਜਗਤ ਮਾਏ।
ਤੁਹੀ ਸਰਬ ਠੌਰਨ ਰਹੀ ਆਪ ਛਾਏ।
ਤੁਹੀ ਉਤਭੁਜਾ ਸੇਤਜਾ ਸੁਖ ਨਿਧਾਨੀ।
ਤੁਹੀ ਅੰਡਜਾ ਜੇਰਜਾ ਚਤੁਰ ਬਾਨੀ।
ਤੁਹੀ ਤੀਰ ਤਰਵਾਰ ਕਾਤੀ ਕਟਾਰੀ।
ਤੁਹੀ ਸੰਖ ਪਦਮਣ ਗਦਾ ਚੱਕ੍ਰਧਾਰੀ।
ਤੁਹੀ ਤੋਪ ਬੰਦੂਕ ਗੋਲਾ ਚਲੰਤੀ।
ਤੁਹੀ ਕੋਟ ਗੜ੍ਹ ਕਉ ਧਮਕ ਸਿਉ ਉਡੰਤੀ।
ਤੁਹੀ ਬਾਡ ਅਜੀਤਣ ਸਗਲ ਦੋਖ ਹਰਣੀ।
ਤੁਹੀ ਹਰਿ ਅਡੋਲਣ ਅਗਮ ਖੇਲ ਕਰਣੀ।
ਤੁਹੀ ਅਤਿ ਬਲਿਸਟਣ ਚਤੁਰਭੁਜ ਭਵਾਨੀ।

ਤੁਮਨ ਸਰਬ ਦੁਸਟਾ ਕੀਏ ਮਾਰ ਫਾਨੀ।
ਤੁਹੀ ਗੁਪਤਿ ਪਰਗਟ ਸਭਨ ਮੋ ਖਿਲੰਤੀ।
ਤੁਹੀ ਸੁੰਭ ਮਹਿਖਾਸੁਰੇ ਕਉ ਦਲੰਤੀ।
ਤੁਹੀ ਜਗਤ ਮੰਡਣ ਦਇਆਵੰਤ ਭਾਰੀ।
ਸਕਲ ਸਿੱਧ ਮੁਨਿ ਜਨ ਲਏ ਤੈ ਉਬਾਰੀ।
ਲਖੈ ਨਾਹਿ ਕੋਊ ਅਜਬ ਖੇਲ ਤੇਰਾ।
ਤੁਹੀ ਧਰਣ ਧਰ ਕੈ ਕਰਹਿ ਫਿਰ ਨਿਬੇਰਾ।
ਤੁਹੀ ਬਿਜੁਲ ਹੋਇ ਗਗਨ ਚੜ੍ਹ ਝਿਲਮਿਲਾਨੀ।
ਤੁਮਨ ਚਰਨ ਪਰ ਸੁਰਤ ਹਮਰੀ ਲਗਾਨੀ।
ਤੁਹੀ ਅਲਖ ਕਰਤਾਰਨੀ ਸ਼ਿਵ ਸਰੂਪਾ।
ਤੁਹੀ ਘਟ ਘਟੇ ਦੇਵ ਦੁਰਗੇ ਅਨੂਪਾ।
ਤੁਹੀ ਹੈ ਸਭਨ ਬੀਚ ਸਭ ਸੋ ਨਿਰਾਲੀ।
ਤੁਹੀ ਸਭ ਜਗਤ ਕੀ ਕਰਹਿ ਪ੍ਰਤਿਪਾਲੀ।
ਤੁਹੀ ਖਾਸ ਭਗਤਨ ਹਰੇ ਹਰਿ ਜਪੰਤੀ।
ਤੁਹੀ ਹਰਿ ਚਰਣ ਪਰ ਅਪੁਨ ਸਿਰ ਧਰੰਤੀ।
ਤੁਹੀ ਹਰਿ ਕ੍ਰਿਪਾ ਸਿਉ ਅਗਮ ਰੂਪ ਹੋਈ।
ਸਭੈ ਪਚ ਮੂਏ ਪਾਰ ਪਾਵਤ ਨ ਕੋਈ।
ਤੁਹੀ ਸੂਰ ਬਲਵੰਤਨੀ ਗੁਣ ਗਹੀਰੇ।
ਤੁਮਨ ਦ੍ਵਾਰ ਘੁਰ ਹੈਂ ਅਨਹਦ ਨਫੀਰੇ।
ਨਿਰੰਜਨ ਸਰੂਪਾ ਤੁਹੀ ਆਦਿ ਰਾਣੀ।
ਤੁਹੀ ਜੋਗ ਬਿੱਦਜਾ ਤੁਹੀ ਬ੍ਰਹਮ ਬਾਣੀ।

ਨਿਰੰਜਨ ਪ੍ਰਭੂ ਨਾਥ ਕਾਦਰ ਮੁਰਾਰੇ।
ਤਹਾਂ ਤੂ ਖੜੀ ਕੁਦਰਤੀ ਰੂਪ ਧਾਰੇ।
ਤੁਹੀ ਅੰਭਕੇ ਸ਼ਕਤਿ ਕੁਦਰਤ ਭਵਾਨੀ।
ਤੁਮਨ ਕੁਦਰਤੀ ਜੋਤ ਘਟਿ ਘਟਿ ਸਮਾਨੀ।
ਧਰਨ ਪਵਨ ਆਕਾਸ਼ ਕੁਦਰਤਿ ਸਰੂਪਾ।
ਤੁਹੀ ਕੁਦਰਤੀ ਅਲਖ ਦੇਵੀ ਅਨੂਪਾ।
ਨਹੀਂ ਭਾਖ ਸਾਕਉ ਮਹਿਮਾ ਤੁਹਾਰੀ।
ਲਖਯੋ ਨਾਹਿ ਕਿਨਹੂੰ ਤੁਮਨ ਅੰਤ ਪਾਰੀ।
ਯਹੀ ਦਾਸ ਤੁਮਰਾ ਚਰਨ ਧੂਰਿ ਪਾਵੈ।
ਤੁਮਨ ਦ੍ਵਾਰ ਠਾਢਾ ਸਦਾ ਧੁਨਿ ਲਗਾਵੈ।



### ਦੋਹਰਾ॥

ਮੁਖ ਪਸਾਰੈ ਕਾਲਕਾ ਦੈਤ ਚਬਾਵੈ ਦਾਂਤ॥
ਪੰਥ ਚਲਾਵੈ ਜਗਤ ਮੈਂ ਜੁੱਧ ਕਰਹਿ ਤਬ ਸਾਂਤਿ॥ ੪॥

## ਭਗਵਤੀ ਛੰਦ ਪੰਜਵਾਂ॥ ੫॥

ਨਮੋ ਦੇਵਿਸਾ ਕੁੰਭਰੀ ਹਿੰਗੁਲਾਜਾ।
ਤੁਹੀ ਸਭ ਜਗਤ ਕੇ ਕਰਹਿ ਸਿੱਧ ਕਾਜਾ।
ਤੁਹੀ ਅਲਖ ਜ੍ਵਾਲਾ ਕਮਛਿਆ ਪਰਧਾਨੀ।
ਤੁਮਨ ਜਸ ਸਕਲ ਜਗਤ ਕਰ ਹੈ ਬਖਾਨੀ।
ਤੁਹੀ ਹਰਿ ਨਿਰੰਕਾਰ ਠਾਕੁਰ ਜਪੰਤੀ।
ਤੁਹੀ ਰਾਛਸਨ ਕਉ ਪਕੜ ਕਰ ਦਹੰਤੀ।

ਹਮਨ ਬੈਰੀਅਨ ਕਉ ਪਕੜ ਘਾਤ ਕੀਜੈ।
ਤਬੈ ਦਾਸ ਗੋਬਿੰਦ ਕਾ ਮਨ ਪਤੀਜੈ।
ਤੁਹੀ ਆਸ ਪੂਰਨ ਜਗਤ ਗੁਰ ਭਵਾਨੀ।
ਛੱਤ੍ਰ ਛੀਨ ਮੁਗਲਨ ਕਰਹੁ ਬੇਗ ਫ਼ਾਨੀ।
ਸਗਲ ਹਿੰਦ ਸਿਉ ਤੁਰਕ ਦੁਸਟਾ ਬਿਦਾਰਹੁ।
ਧਰਮ ਕੀ ਧੁਜਾ ਕਉ ਜਗਤ ਮੈ ਝੁਲਾਰਹੁ।
ਦੂਹੂੰ ਪੰਥ ਮੈਂ ਕਪਟ ਵਿੱਦਜਾ ਚਲਾਨੀ।
ਬਹੁੜ ਤੀਸਰਾ ਪੰਥ ਕੀਜੈ ਪ੍ਰਧਾਨੀ।
ਜੋ ਉਪਜੈ ਮਰੈ ਤਾਹਿ ਸਿਮਰਨ ਨ ਕੀਜੈ।
ਅਟਲ ਪੁਰਖ ਅਕਾਲ ਕਾ ਨਾਮ ਲੀਜੈ।
ਮੜੀ ਗੋਰ ਦੇਵਲ ਮਸੀਤਾਂ ਗਿਰਾਯੰ।
ਤੁਹੀ ਏਕ ਅਕਾਲ ਹਰਿ ਹਰਿ ਜਪਾਯੰ।
ਮਿਟਹਿ ਬੇਦ ਸ਼ਾਸਤਰ ਅਠਾਰਹਿ ਪੁਰਾਨਾ।
ਮਿਟੈ ਬਾਂਗ ਸਲਵਾਤ ਸੁੰਨਤ ਕੁਰਾਨਾ।
ਸਕਲ ਸ੍ਰਿਸਟ ਇਕ ਬਰਨ ਹੋਇ ਕਰ ਭੁਲਾਨੀ।
ਧਰਮ ਨੇਮ ਕੀ ਜੁਗਤ ਕਿਨਹੂੰ ਨ ਜਾਨੀ।
ਕਠਿਨ ਦੁੰਦ ਵਰਤੈ ਜਗਤ ਮਹਿ ਗੁਬਾਰਾ।
ਦਯਾ ਧਾਰ ਕਰ ਮੋਹਿ ਲੀਜੈ ਉਬਾਰਾ।
ਤੁਹੀ ਕੁਦਰਤੇ ਸਕਤਿ ਦੁਰਗੇ ਭਵਾਨੀ।
ਤੁਹੀ ਜਗਤ ਮਾਤਾ ਸਕਲ ਬਿਧ ਨਿਧਾਨੀ।
ਤੁਹੀ ਬਿਆਸ ਗੋਰਖ ਅਗਸਤੰ ਕਬੀਰੇ।

ਤੁਹੀ ਰਿਖ ਮੁਨੀਸਰ ਤੁਹੀ ਗੌਂਸ ਪੀਰੇ।
ਨਿਰੰਜਨ ਪੁਰਖ ਕਉ ਸਦਾ ਤੂੰ ਧਿਆਵੈਂ।
ਪ੍ਰਭੂ ਦ੍ਵਾਰ ਠਾਢੀ ਵਜੀਰਨ ਕਹਾਵੈਂ।
ਨਹੀਂ ਤੁਮ ਬਿਨਾਂ ਕੋਈ ਦੂਸਰ ਹਜ਼ੂਰੇ।
ਤੁਹੀ ਅਲਖਣੀ ਹੋਇ ਰਹੀ ਜਗਤ ਪੂਰੇ।
ਅਪੁਨ ਜਾਨ ਕਰ ਮੋਹਿ ਲੀਜੈ ਬਚਾਈ।
ਅਸੁਰ ਪਾਪੀਅਨ ਮਾਰ ਦੇਵਉ ਉਡਾਈ।
ਸਕਲ ਜਗਤ ਕਉ ਸੁਖ ਬਸਾਵਹੁ ਅਨੰਦਾ।
ਤੁਹੀ ਦਰਦ ਮੇਟਨ ਸ੍ਰੀ ਹਰਿ ਮੁਕੰਦਾ।
ਯਹੀ ਦੇਹ ਆਗਿਆ ਤੁਰਕਨ ਗਹਿ ਖਪਾਊਂ।
ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ।
ਛੱਤ੍ਰ ਤਖਤ ਮੁਗਲਨ ਕਰਹੂੰ ਮਾਰ ਦੂਰੇ।
ਘੁਰਹਿ ਤਬ ਜਗਤ ਮਹਿ ਫਤਹ ਧਰਮ ਤੂਰੇ।
ਤੁਮਨ ਦਰ ਖੜਾ ਦਾਸ ਕਰ ਹੈ ਪੁਕਾਰਾ।
ਤੁਰਕਨ ਮੇਟ ਕੀਜੈ ਜਗਤ ਮਹਿ ਉਜਾਰਾ।
ਤਬਹਿ ਗੀਤ ਮੰਗਲ ਫਤਹਿ ਕੇ ਸੁਨਾਊਂ।
ਤੁਮਨ ਕਉ ਸਿਮਰ ਦੁਖ ਸਗਲੇ ਮਿਟਾਊਂ।



## ਦੋਹਰਾ॥

ਕਿਰਪਾ ਕੀਜੈ ਦਾਸ ਪਰ ਕੁੰਟ ਨਿਵਾਉਂ ਚਾਰ॥
ਨਾਮ ਤਿਹਾਰੋ ਜੋ ਜਪੈ ਭਏ ਸਿੰਧ ਭਵ ਪਾਰ॥ ੫॥

## ਭਗਵਤੀ ਛੰਦ ਛੇਵਾਂ ॥ ੬ ॥

ਨਮੋ ਕਸਟ ਹਰਣੀ ਦੁਰਗਾ ਸਕਤਿ ਮਾਏ।
ਸਭੈ ਦੁਸਟ ਦਾਨੋ ਪਕੜ ਤੈ ਖਪਾਏ।
ਤੁਮਨ ਭਵਨ ਤ੍ਰੈ ਲੋਕ ਪੁਰ ਮਹਿ ਬਿਰਾਜੈ।
ਤਹਾਂ ਨੂਰ ਤੁਮਰਾ ਅਗਮ ਰੂਪ ਛਾਜੈ।
ਤੁਹੀ ਧੌਲ ਗਿਰ ਕੋਟ ਕਾਂਗੜ ਬਸੰਤੀ।
ਤੁਹੀ ਅਛਲ ਅਨਾਥ ਦੇਵਨ ਅਨੰਤੀ।
ਰਟੌਂ ਨਿਸ ਦਿਨਾ ਜਾਪ ਤੁਮਰਾ ਭਵਾਨੀ।
ਤੁਮਨ ਚਰਨ ਮੋਂ ਪ੍ਰੀਤਿ ਹਮਰੀ ਲਗਾਨੀ।
ਕਰਹੁ ਹਰਿ ਭਵਾਨੀ ਜਗਤ ਕੀ ਸੰਭਾਰੇ।
ਹਮਨ ਦੁਸਟ ਦੋਖੀ ਸਭਨ ਹੋਹਿੰ ਛਾਰੇ।
ਸਦਾ ਸਰਬ ਦਾ ਚਰਨ ਤੁਮਰੇ ਧਿਆਊਂ।
ਤੁਮਨ ਮਿਹਰ ਸਿਉਂ ਦੁਸਟ ਸਗਲੇ ਖਪਾਊਂ।
ਯਹੀ ਆਸ ਪੂਰਨ ਕਰਹੁ ਤੁਮ ਹਮਾਰੀ।
ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ।
ਫਤਹ ਸਤਿਗੁਰੂ ਕੀ ਜਗਤ ਸਿਉਂ ਬੁਲਾਊਂ।
ਸਭਨ ਕਉ ਸ਼ਬਦ ਵਾਹਿ ਵਾਹਿ ਦ੍ਰਿੜਾਊਂ।
ਕਰਹੁ ਖਾਲਸਾ ਪੰਥ ਤੀਸਰ ਪ੍ਰਵੇਸਾ।
ਜਗਹਿ ਸਿੰਘ ਜੋਧੇ ਧਰਹਿ ਨੀਲ ਭੇਸਾ।
ਸਕਲ ਰਾਛਸਨ ਕਉ ਪਕੜ ਵੈ ਖਪਾਵੈ।
ਸਭੈ ਜਗਤ ਸਿਉ ਧੁਨਿ ਫਤਹਿ ਕੀ ਬੁਲਾਵੈ।

ਤੁਹੀ ਸਾਰਦਾ ਬੇਦ ਗਾਯਣ ਸੁਰਸਤੀ।
ਤੁਹੀ ਦੇਵ ਦੁਰਗੇ ਨਿਰੰਜਨ ਪਰਸਤੀ।
ਯਹੀ ਬੇਨਤੀ ਖਾਸ ਹਮਰੀ ਸੁਣੀਜੈ।
ਅਸੁਰ ਮਾਰ ਕਰ ਰੱਛ ਗਊਅਨ ਕਰੀਜੈ।
ਤੁਹੀ ਸਿੱਧ ਨਵਨਿਧੰ ਕਉ ਭਰਣ ਹਾਰੀ।
ਤੁਹੀ ਅੰਨ ਦਾਯਨ ਸਗਲ ਜਗ ਭਿਖਾਰੀ।
ਤੁਹੀ ਰਿਖਿ ਬਿਸਿਸਟੇ ਤੁਹੀ ਹੈ ਦੁਰਬਾਸਾ।
ਤੁਹੀ ਜਮਦਗਨਿ ਸੰਤ ਗੋਤਮ ਪ੍ਰਕਾਸਾ।
ਤੁਹੀ ਕਾਲਕੇ ਅਸੁਰ ਸੰਘਾਰ ਕਰਨੀ।
ਤੁਹੀ ਸੇਵਕਨ ਪਰ ਸਦਾ ਮਿਹਰ ਧਰਨੀ।
ਕਹਾਂ ਲੌ ਬਖਾਨੌਂ ਤੁਮਨੰ ਗਤਿ ਅਪਾਰੇ।
ਤੁਹੀ ਜਾਲਪਾ ਅਲਖ ਰੂਪਣ ਮੁਰਾਰੇ।
ਤੁਹੀ ਹਰਿ ਹਰੇ ਹਰਿ ਹਰੇ ਹਰਿ ਭਵਾਨੀ।
ਨਿਰੰਜਨ ਪੁਰਖ ਪਰ ਭਈ ਤੂੰ ਕੁਰਬਾਨੀ।
ਯਹੀ ਦੇਹਿ ਬਰ ਮੋਹਿ ਸਤਿਗੁਰ ਧਿਆਊਂ।
ਅਸੁਰ ਜੀਤ ਕਰ ਧਰਮ ਨਉਬਤ ਬਜਾਊਂ।
ਮਿਟਹਿ ਸਭ ਜਗ ਸਿਉਂ ਤੁਰਕਨ ਦੁੰਦ ਸੋਰਾ।
ਬਚਹਿ ਸੰਤ ਸੇਵਕ ਖਪਹਿ ਦੁਸਟ ਚੋਰਾ।
ਸਭੈ ਸ੍ਰਿਸਟਿ ਪਰਜਾ ਸੁਖੀ ਹੋਇ ਬਿਰਾਜੈ।
ਮਿਟੈ ਦੂਖ ਸੰਤਾਪ ਆਨੰਦ ਗਾਜੈ।
ਨ ਛਾਡਉ ਕਹੂੰ ਦੁਸਟ ਅਸੁਰਨ ਨਿਸਾਨੀ।

ਚਲੈ ਸਭ ਜਗਤ ਮਹਿ ਧਰਮ ਕੀ ਕਹਾਨੀ।
ਛੱਤ੍ਰ ਧਾਰੀਅਨ ਕਉ ਕਰਹੁ ਬੇਗ ਨਾਸਾ।
ਅਪਨ ਦਾਸ ਕਾ ਦੇਖੀਅਹੁ ਤਬ ਤਮਾਸਾ।

## ਦੋਹਰਾ॥

ਤਬ ਖੜਗ ਤਮਾਸਾ ਦੇਖੀਐ ਹਰਿ ਦੁਰਗੇ ਅਬਿਨਾਸ॥
ਪਕੜ ਤੇਗ ਦੁਸਮਨ ਹਤੂੰ ਕਰਹੂੰ ਧਰਮ ਪ੍ਰਕਾਸ॥੧॥
ਹਰਿ ਭਗਤ ਭਗੌਤੀ ਤਿਸੈ ਕੀ ਜੋ ਰਣ ਧੀਰ ਧਰੇਇ॥
ਤਿਹਿ ਅੰਗ ਸੰਗ ਤੁਮ ਲਾਗ ਰਹੁ ਜੋ ਪਾਛੈ ਪਗ ਨ ਧਰੇਇ॥ ੨॥

## ਚੌਪਈ॥



ਖਟ ਛੰਦ ਭਗਵਤੀ ਮਹਾਂ ਪੁਨੀਤੇ।
ਤਿਸ ਪਠਵਤ ਉਪਜਤ ਪਰਤੀਤੇ।
ਇਉਂ ਨਿਸ ਬਾਸਰ ਦੁਰਗੇ ਗੁਨ ਗਾਯੰ।
ਤਹਿ ਸਹਿਜੇ ਅਟਲ ਅਮਰ ਪਦ ਪਾਯੰ।
ਯਹਿ ਖਸਟਕ ਛੰਦ ਸੰਪੂਰਨ ਭਯੋ।
ਤਿਸ ਉਚਰਤ ਸਗਲਾ ਭਰਮ ਗਯੋ।
ਹਰਿ ਅਲਖ ਈਸਰੀ ਭਈ ਕ੍ਰਿਪਾਲੰ।
ਤਿਨ ਦਾਸ ਆਪਨਾ ਕੀਓ ਨਿਹਾਲੰ।
ਦੁਖ ਰੋਗ ਸੋਗ ਭੈ ਮਿਟੇ ਕਲੇਸਾ।
ਬਹੁ ਸੁਖ ਉਪਜੈ ਅਨਦ ਪ੍ਰਵੇਸਾ।
ਇਤ ਬਿਧ ਦੁਰਗੇ ਕਿਰਪਾ ਧਾਰੀ।

ਤਿਹ ਆਪਨ ਦਾਸ ਕਉ ਲੀਆ ਉਬਾਰੀ।

ਇਤਿ ਸ੍ਰੀ ਗੋਬਿੰਦ ਸਿੰਘ ਵਿਰਚਤੇ ਸ੍ਰੀ ਭਗਵਤੀ ਛੰਦ ਖਸ਼ਟਕੰ ਸਮਾਪਤੰ ਮਸਤੁ ਸੁਭ ਮਸਤੁ॥

## ਕਬਿੱਤ॥

ਮਿਲਿਕੈ ਸੁ ਦੇਵਨ ਵਡਾਈ ਕਰੀ ਕਾਲਕਾ ਕੀ,
ਏਹੋ ਜਗਮਾਤ ਤੈਂ ਤੋ ਕਟਿਓ ਬਡੋ ਪਾਪ ਹੈ।
ਦੈਤਨ ਕੋ ਮਾਰ ਰਾਜ ਦੀਨੋਂ ਹੈ ਸੁਰੇਸ ਹੂੰ ਕੋ,
ਬਡੋ ਜਸ ਲੀਨੋ ਜਗ ਤੇਰੋ ਹੀ ਪ੍ਰਤਾਪ ਹੈ।
ਦੇਤ ਹੈ ਅਸੀਸ ਦਿਜ ਰਾਜ ਰਿਖ ਬਾਰ ਬਾਰ,
ਤਹਾਂ ਹੀ ਪੜਿਓ ਹੈ ਬ੍ਰਹਮ ਕੌਚ ਹੂੰ ਕੋ ਜਾਪ ਹੈ।
ਐਸੇ ਜਸ ਪੂਰ ਰਹਿਓ ਚੰਡਕਾ ਕਾ ਤੀਨ ਲੋਕ,
ਜੈਸੇ ਧਾਰ ਸਾਗਰ ਮੈ ਗੰਗਾ ਜੀ ਕੋ ਆਪ ਹੈ॥ ੨॥



ਛਕੇ ਦੇਵੀ ਸੰਪੂਰਨ॥

